

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਨਾਨਕਸ਼ਾਹੀ ੫੪੨ ਫਰਵਰੀ 2011

ਜਿਲਦ ੫੪ ਅੰਕ ੧੧

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ. (ਪੰਜਾਬੀ,ਅੰਗਰੇਜ਼ੀ,ਹਿੰਦੀ), ਬੀ.ਐਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Amritsar-143006

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥*
*ਅਨਦਿਨੁ ਰਹਸੁ ਭਇਆ ਆਪੁ ਗਵਾਇਆ॥*
*ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥*
*ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥*
*ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥*
*ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥੧੬॥ (ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹਮਾਹ ਤੁਖਾਰੀ ਦੀ ਇਸ ਪਾਵਨ ਪਉੜੀ ਅੰਦਰ ਫੱਗਣ ਮਹੀਨੇ ਦੀ, ਸਖ਼ਤ ਸਰਦ ਰੁੱਤ ਤੋਂ ਬਾਅਦ ਦੀ ਬਦਲੀ ਹੋਈ ਬਹਾਰ ਦੇ ਜੀਵ-ਜਗਤ, ਮਨੁੱਖ-ਮਾਤਰ 'ਤੇ ਪੈਣ ਵਾਲੇ ਪ੍ਰਭਾਵ, ਸੁਖ ਤੇ ਰਾਹਤ ਮਹਿਸੂਸ ਕਰਨ ਦੇ ਮਨੋਭਾਵ ਦੇ ਸੰਕੇਤਕ ਵਰਣਨ ਦੁਆਰਾ ਮਨੁੱਖ-ਮਾਤਰ ਨੂੰ ਜੀਵ-ਇਸਤਰੀ ਦੇ ਰੂਪ ਵਿਚ ਪਰਮਾਤਮਾ ਰੂਪੀ ਪਤੀ ਦੇ ਪਵਿੱਤਰ ਨਾਮ ਨਾਲ ਜੁੜ ਕੇ ਦੁਰਲੱਭ ਮਨੁੱਖਾ ਜਨਮ ਸਫਲਾ ਕਰਨ ਦਾ ਗੁਰਮਤਿ ਸ਼ਾਹ ਮਾਰਗ ਬਖਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਜੀਵ-ਇਸਤਰੀ ਦੀ ਪ੍ਰਤੀਨਿਧਤਾ ਕਰਦਿਆਂ ਫ਼ਰਮਾਨ ਕਰਦੇ ਹਨ ਕਿ ਫੱਗਣ ਦੇ ਮਹੀਨੇ ਵਿਚ ਮਨ ਅੰਦਰ ਕੁਦਰਤੀ ਖੁਸ਼ੀ ਉਪਜਦੀ ਹੈ। ਇਸ ਅਨੁਕੂਲ ਸੁਹਾਵਣੇ ਸਮੇਂ ਦਾ ਲਾਹਾ ਲੈਂਦਿਆਂ ਜਿਸ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਦਾ ਪਿਆਰ ਚੰਗਾ ਲੱਗ ਗਿਆ ਉਸ ਦੇ ਮਨ ਵਿਚ ਅਨੰਦ ਉਪਜ ਪਿਆ ਹੈ ਕਿਉਂ ਜੋ ਉਸ ਨੇ ਆਪਾ-ਭਾਵ ਜਾਂ ਅਹੰਕਾਰ ਨੂੰ ਗੁਆ ਲਿਆ ਹੈ।

ਗੁਰੂ ਜੀ ਫ਼ਰਮਾਉਂਦੇ ਹਨ ਕਿ ਮਾਇਆ ਦਾ ਲਗਾਉ ਮਨ ਤੋਂ ਤਦ ਹੀ ਹਟਦਾ ਹੈ ਜਦੋਂ ਉਹ ਮਾਲਕ ਆਪ ਜੀਵ-ਇਸਤਰੀ 'ਤੇ ਮਿਹਰ ਕਰਕੇ ਉਹਦੇ ਹਿਰਦੇ, ਉਸ ਦੀ ਅੰਤਰ-ਆਤਮਾ ਵਿਚ ਆ ਵੱਸਦਾ ਹੈ। ਲੇਕਿਨ ਮੈਂ ਜੀਵ-ਇਸਤਰੀ ਅਗਿਆਨਤਾ ਵੱਸ ਪਿਆਰੇ ਪਤੀ ਨੂੰ ਤਾਂ ਪਛਾਣ ਹੀ ਨਹੀਂ ਸਕੀ ਇਸ ਲਈ ਭਾਵੇਂ ਮੈਂ ਕਿੰਨੇ ਵੀ ਸੁਹਣੇ ਬਾਹਰੀ ਪਹਿਰਾਵੇ ਧਾਰਨ ਕੀਤੇ ਹਨ ਮੈਂ ਮਾਲਕ ਦੇ ਮਹਿਲ ਵਿਚ ਆਪਣਾ ਥਾਂ-ਟਿਕਾਣਾ ਨਹੀਂ ਬਣਾ ਸਕਦੀ। ਇਹ ਮੇਰੀ ਵੱਡੀ ਗਲਤੀ ਹੈ ਕਿ ਮੈਂ ਬਾਹਰੀ ਹਾਰ-ਸ਼ਿੰਗਾਰ ਤੇ ਰੇਸ਼ਮੀ ਬਸਤਰਾਂ ਨੂੰ ਹੀ ਪਹਿਨਿਆ ਅਤੇ ਇਹ ਮੇਰੀ ਬਦਕਿਸਮਤੀ ਹੈ ਕਿ ਇਨ੍ਹਾਂ ਬਸਤਰਾਂ ਨੂੰ ਪਹਿਨ ਕੇ ਮੈਂ ਮਾਲਕ ਦੀ ਖੁਸ਼ੀ ਹਾਸਲ ਨਹੀਂ ਕਰ ਸਕੀ। ਪਰੰਤੂ ਜਿਸ ਜੀਵ-ਇਸਤਰੀ 'ਤੇ ਮਾਲਕ ਰੀਝ ਪਿਆ ਉਹ ਸਮਝੋ ਬਾਹਰੀ ਹਾਰ-ਸ਼ਿੰਗਾਰ ਤੇ ਰੇਸ਼ਮੀ ਬਸਤਰਾਂ ਤੋਂ ਬਿਨਾਂ ਹੀ ਸ਼ਿੰਗਾਰੀ ਗਈ ਅਰਥਾਤ ਮਾਲਕ ਪਰਮਾਤਮਾ ਨੂੰ ਬਾਹਰੀ ਕਰਮਕਾਂਡ ਤੇ ਪੂਜਾ ਉਪਾਸਨਾ ਨਾਲ ਨਹੀਂ

ਖੁਸ਼ ਕੀਤਾ ਜਾ ਸਕਦਾ। ਮਾਲਕ ਜੀਵ ਦੇ ਆਤਮਿਕ ਨੈਤਿਕ ਗੁਣਾਂ ਨੂੰ ਹੀ ਮਨਜ਼ੂਰ ਕਰਦਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਜੀਵ-ਇਸਤਰੀ ਨੂੰ ਸੱਚਾ ਰਾਹ-ਦਿਸੇਰਾ ਮਿਲ ਜਾਂਦਾ ਹੈ ਤਾਂ ਉਹ ਸਹਿਜ ਸੁਭਾਅ ਹੀ ਮਾਲਕ ਪਰਮਾਤਮਾ ਨੂੰ ਹਾਸਲ ਕਰ ਲੈਂਦੀ ਹੈ।

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥*
*ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥*
*ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ॥*
*ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥*
*ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥੧੭॥੧॥*

*(ਪੰਨਾ ੧੧੦੯)*

ਸਤਿਗੁਰੂ ਜੀ ਬਾਰਹਮਾਹ ਤੁਖਾਰੀ ਦੀ ਇਸ ਅੰਤਮ ਪਉੜੀ ਦੁਆਰਾ ਮਨੁੱਖ-ਮਾਤਰ ਨੂੰ ਸਾਲ ਦੇ ਸਾਰੇ ਹੀ ਮਹੀਨਿਆਂ ਤੇ ਰੁੱਤਾਂ ਆਦਿ ਨੂੰ ਮਾਲਕ ਪਰਮਾਤਮਾ ਨਾਲ ਜੁੜਨ ਦੇ ਅਨੁਕੂਲ ਦਰਸਾਉਂਦਿਆਂ ਸਮੁੱਚਾ ਮਨੁੱਖਾ ਜਨਮ ਉਸ ਦੇ ਪਵਿੱਤਰ ਨਾਮ ਨੂੰ ਮਨ-ਆਤਮਾ ਵਿਚ ਵਸਾਉਣ ਤੇ ਸ਼ੁਭ ਕਰਮ ਕਰਨ ਦਾ ਨਿਰਮਲ ਮਾਰਗ ਦਰਸਾਉਂਦੇ ਹਨ।

ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਦੋ ਅਤੇ ਦਸ ਭਾਵ ਸਾਰੇ ਦੇ ਸਾਰੇ ਬਾਰਾਂ ਮਹੀਨੇ ਚੰਗੇ ਹਨ। ਇਨ੍ਹਾਂ ਵਿਚ ਆਉਣ ਵਾਲੀਆਂ ਸਾਰੀਆਂ ਹੀ ਬਹਾਰਾਂ ਭਲੀਆਂ ਹਨ। ਸਭ ਮਿਤੀਆਂ/ਤਿਥੀਆਂ ਅਤੇ ਸਭ ਵਾਰ ਚੰਗੇ ਹਨ। ਘੜੀਆਂ, ਮਹੂਰਤ ਪਲ ਵੀ ਸਾਰੇ ਭਲੇ ਹਨ। ਕਸੌਟੀ ਕੇਵਲ ਇੱਕੋ ਹੈ ਕਿ ਇਨ੍ਹਾਂ ਵਿਚ ਜੀਵ-ਇਸਤਰੀ ਸਹਿਜ ਸੁਭਾਵਿਕ ਹੀ ਪਿਆਰੇ ਪਤੀ ਨੂੰ ਮਿਲ ਪਵੇ। ਜਦੋਂ ਪਿਆਰਾ ਮਾਲਕ ਮਿਲ ਪਵੇ ਤਾਂ ਜੀਵ ਦੇ ਸਾਰੇ ਕੰਮ ਰਾਸ ਹੋ ਜਾਂਦੇ ਹਨ। ਮਾਲਕ ਦਾ ਆਸਰਾ ਲੈਣ ਨਾਲ ਉਹ ਮਾਲਕ ਸਾਰੇ ਸਬੱਬ ਖੁਦ ਹੀ ਮਿਲਾਉਂਦਾ ਹੈ ਕਿਉਂਕਿ ਉਹ ਸੱਭੋ ਕੁਝ ਜਾਣਦਾ ਹੁੰਦਾ ਹੈ।

ਗੁਰੂ ਜੀ ਫ਼ਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤਰੀ ਨੇ ਖੁਦ ਨੂੰ ਆਤਮਿਕ ਗੁਣਾਂ ਨਾਲ ਸ਼ਿੰਗਾਰ ਲਿਆ ਉਹ ਉਸ ਮਾਲਕ ਨੂੰ ਪਿਆਰੀ ਲੱਗਦੀ ਹੈ। ਉਸ ਨੂੰ ਮਾਲਕ ਦਾ ਮਿਲਾਪ ਹਾਸਲ ਹੁੰਦਾ ਹੈ ਅਤੇ ਉਹ ਅਨੰਦ-ਪ੍ਰਸੰਨ ਹੁੰਦੀ ਹੈ। ਜਦੋਂ ਉਹ ਉਹਦਾ ਪਵਿੱਤਰ ਨਾਮ ਜਪਦੀ ਹੈ ਤਾਂ ਉਸ ਦੀ ਹਿਰਦੇ ਰੂਪੀ ਸੇਜ ਸੁਹਣੀ ਸਜ ਜਾਂਦੀ ਹੈ। ਗੁਰੂ ਦੇ ਸਨਮੁਖ ਹੋਣ ਨਾਲ ਉਹਦੇ ਮੱਥੇ ਦੀ ਕਿਸਮਤ ਜਾਗ ਪੈਂਦੀ ਹੈ। ਉਹ ਦਿਨ-ਰਾਤ ਪਿਆਰੇ ਨੂੰ ਹੀ ਚਿਤਵਦੀ ਹੈ ਅਤੇ ਮਾਲਕ ਰੂਪੀ ਵਰ ਪਾ ਕੇ ਉਹ ਸਦੀਵੀ ਸੁਹਾਗ ਦੀ ਪਾਤਰ ਬਣ ਜਾਂਦੀ ਹੈ। ■

ਸੰਪਾਦਕੀ

# ਸਿੱਖ-ਦਸਤਾਰ ਦੀ ਆਨ-ਸ਼ਾਨ ਹਰ ਸੂਰਤ-ਏ-ਹਾਲ 'ਚ ਰਹੇ ਬਰਕਰਾਰ!

*'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਾਲੀ ਕਹਾਵਤ ਵਿਚ ਸਪਸ਼ਟ ਰੂਪ ਵਿਚ ਸਿੱਖਾਂ ਦਾ ਉਲੇਖਾ ਨਾ ਹੋਣ ਦੇ ਬਾਵਜੂਦ ਇਸ ਕਹਾਵਤ ਦਾ ਗੁਰੂ ਦੇ ਨਾਮ-ਲੇਵਾ ਸਿੱਖਾਂ ਅਰਥਾਤ ਗੁਰੂ ਨਾਨਕ ਸਾਹਿਬ ਦੁਆਰਾ ਥਾਪੇ ਸਿੱਖ-ਪੰਥ ਅਤੇ ਇਸ ਪੰਥ 'ਚੋਂ ਸਾਹਿਬ-ਏ-ਕਮਾਲ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸਾਜੇ-ਨਿਵਾਜੇ ਖਾਲਸਾ ਪੰਥ ਨਾਲ ਬੜਾ ਡੂੰਘਾ ਸੰਬੰਧ ਹੈ। ਇਸ ਪੰਥ ਨੇ ਹੀ ਹਿੰਦੁਸਤਾਨ ਦੀ ਸਦੀਆਂ ਤੋਂ ਗ਼ੁਲਾਮੀ ਦੇ ਕਰੂਰ ਚੱਕਰ ਵਿਚ ਫਸੀ ਲੋਕਾਈ ਨੂੰ ਰਾਜਨੀਤਿਕ, ਸਭਿਆਚਾਰਕ, ਮਾਨਸਿਕ ਅਤੇ ਆਤਮਿਕ ਅਜ਼ਾਦੀ ਦਾ ਰਾਹ ਵਿਖਾਇਆ। ਸਵੈ-ਮਾਣ ਦੀ ਪ੍ਰਤੀਕ ਕੌਮ ਦੀ ਲੱਥ ਚੁੱਕੀ ਪੱਗ, ਇਸ ਦੀ ਦਸਤਾਰ ਮੁੜ ਇਸ ਦੇ ਸਿਰ ਸਜਾਉਣ ਦੇ ਉਦਮ-ਉਪਰਾਲੇ ਅਰੰਭੇ। ਵਿਦੇਸ਼ੀ ਹਮਲਾਵਰਾਂ ਹਾਕਮਾਂ ਵੱਲੋਂ ਹਿੰਦੁਸਤਾਨੀ ਕੌਮ ਦੀ ਪੱਗ ਨੂੰ ਪੈਰਾਂ ਹੇਠ ਰੋਲਣਾ ਆਪਣਾ ਜਨਮ-ਸਿੱਧ ਅਧਿਕਾਰ ਸਮਝਿਆ ਜਾਂਦਾ ਸੀ। ਹਾਲਤ ਇੱਥੋਂ ਤਕ ਪੁੱਜ ਚੁੱਕੀ ਸੀ ਕਿ ਹਿੰਦੁਸਤਾਨੀ ਨਾ ਕੇਸ-ਦਾਹੜੀ ਰੱਖ ਸਕਦੇ ਸਨ ਅਤੇ ਨਾ ਹੀ ਸਿਰ ਉੱਪਰ ਦਸਤਾਰ ਸਜਾ ਸਕਦੇ ਸਨ। ਉਨ੍ਹਾਂ ਨੂੰ ਘੋੜੇ ਦੀ ਸਵਾਰੀ ਵੀ ਮਨ੍ਹਾ ਸੀ। ਇਉਂ ਹੀ ਵਿਦੇਸ਼ੀ ਮੂਲ ਦੇ ਹਾਕਮਾਂ-ਹਮਲਾਵਰਾਂ ਨੇ ਸਾਰੇ ਮੁੱਢਲੇ ਹੱਕ-ਹਕੂਕ ਹਿੰਦੁਸਤਾਨੀ ਕੌਮ ਤੋਂ ਖੋਹ ਲਏ ਹੋਏ ਸਨ। ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਸਜੇ ਸਿੱਖ-ਪੰਥ ਨੇ ਸਿਰ 'ਤੇ ਦਸਤਾਰ ਸਜਾਉਣ ਦਾ ਸਾਹਸ ਕੀਤਾ। ਇਸ ਨੇ ਹਿੰਦੁਸਤਾਨ ਦੀ ਸਾਰੀ ਲੋਕਾਈ ਤੋਂ ਖੁੱਸੇ ਹੱਕਾਂ ਦੀ ਮੁੜ-ਸਥਾਪਨਾ ਵਾਸਤੇ ਵੀ ਸਿਰਤੋੜ ਜਤਨ ਅਰੰਭੇ। ਇਨ੍ਹਾਂ ਜਤਨਾਂ ਦੇ ਪ੍ਰਸੰਗ ਵਿਚ ਹੀ ਸਿੱਖ-ਪੰਥ ਨੂੰ ਉੱਤਰ ਗੁਰੂ-ਕਾਲ ਵਿਚ ਘੱਲੂਘਾਰਿਆਂ ਵਿੱਚੋਂ ਲੰਘਣਾ ਪਿਆ। ਅਠਾਰਵੀਂ ਸਦੀ 'ਚ ਮੁਗਲ ਹਾਕਮਾਂ ਵੱਲੋਂ ਕਾਹਨੂੰਵਾਨ ਦੇ ਛੰਭ ਵਿਚ ਛੋਟਾ ਘੱਲੂਘਾਰਾ ਵਰਤਾਇਆ ਗਿਆ। ਇਸੇ ਸਦੀ ਵਿਚ ਮਲੇਰਕੋਟਲੇ ਦੇ ਨੇੜੇ ਕੁੱਪ ਰੋਹੀੜਾ ਦੇ ਮੁਕਾਮ 'ਤੇ ਅਫਗਾਨ ਧਾੜਵੀ ਅਹਿਮਦ ਸ਼ਾਹ ਅਬਦਾਲੀ ਵੱਲੋਂ ੫ ਫਰਵਰੀ ੧੭੬੨ ਈ: ਨੂੰ ਵੱਡਾ ਘੱਲੂਘਾਰਾ ਵਰਤਾਇਆ ਗਿਆ।*

*ਅਬਦਾਲੀ ਨੂੰ ਦਸਤਾਰਧਾਰੀ ਸਿੱਖ ਸਰਦਾਰ ਚੁੱਭਦੇ ਸਨ ਕਿਉਂਕਿ ਸਿੱਖ ਜਥੇ ਉਸ ਦੁਆਰਾ ਗਜ਼ਨੀ ਦੇ ਬਜ਼ਾਰਾਂ ਵਿਚ ਵੇਚਣ ਹਿਤ ਲਿਜਾਈਆਂ ਜਾ ਰਹੀਆਂ ਬੰਦੀ*

ਬਣਾਈਆਂ ਇਸਤਰੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੀਂ ਪਹੁੰਚਾਉਣ ਦੀ ਜ਼ੁਰੱਅਤ ਰੱਖਦੇ ਸਨ ਅਤੇ ਉਹਦੇ ਲੁੱਟੇ ਮਾਲ ਨੂੰ ਖੋਹਣ ਦੀ ਸਮਰੱਥਾ ਵੀ ਅਕਾਲ ਪੁਰਖ ਦੀ ਕਿਰਪਾ-ਬਖਸ਼ਿਸ਼ ਦਾ ਸਦਕਾ ਰੱਖਦੇ ਸਨ। ਸਿੱਖ ਸਰਦਾਰ ਤਾਂ ਕੌਮ ਦੀ ਗੁਆਚੀ ਆਨ-ਸ਼ਾਨ ਦੀ ਬਹਾਲੀ ਕਰਨ ਵਾਸਤੇ ਜਤਨ ਕਰ ਰਹੇ ਸਨ ਪਰ ਦੂਜੇ ਪਾਸੇ ਇੱਥੇ ਹੀ ਆਕਲ ਦਾਸ ਜਿਹੇ ਟੁੱਕੜਬੋਚ ਲੋਕ ਸਨ ਜੋ ਅਬਦਾਲੀ ਜਿਹੇ ਅਫਗਾਨ ਧਾੜਵੀਆਂ ਨੂੰ ਸਿੱਖਾਂ ਦੀ ਨਸਲਕੁਸ਼ੀ ਕਰਨ ਵਾਸਤੇ ਸੱਦੇ ਤੇ ਸੂਹਾਂ ਦੇ ਰਹੇ ਸਨ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਅਤੇ ਸਰਦਾਰ ਚੜ੍ਹਤ ਸਿੰਘ, ਸਰਦਾਰ ਬਘੇਲ ਸਿੰਘ, ਸਰਦਾਰਾ ਤਾਰਾ ਸਿੰਘ ਘੇਬਾ ਜਿਹੇ ਸਿੱਖ ਸਰਦਾਰਾਂ ਨੇ ਫਰਵਰੀ ੧੭੬੨ ਵਿਚ ਅਬਦਾਲੀ ਦੁਆਰਾ ਵਰਤਾਏ ਉਲੇਖ ਅਧੀਨ ਘੱਲੂਘਾਰੇ ਵਿਚ ਸਿੱਖ ਇਸਤਰੀਆਂ ਅਤੇ ਬੱਚਿਆਂ ਨੂੰ ਰੱਖਿਆ-ਸੁਰੱਖਿਆ ਛਤਰੀ ਦੇਣ ਹਿਤ ਵੱਡੇ ਹੀਲੇ-ਵਸੀਲੇ ਕੀਤੇ ਪਰੰਤੂ ਫਿਰ ਵੀ ਸਿੱਖ ਪੰਥ ਦਾ ਬਹੁਤ ਹੀ ਵੱਡਾ ਜਾਨੀ ਨੁਕਸਾਨ ਇਸ ਘੱਲੂਘਾਰੇ ਵਿਚ ਹੋਇਆ। ਅਬਦਾਲੀ ਨੇ ਆਪਣੀ ਤਰਫੋਂ ਤਾਂ ਇਸ ਘੱਲੂਘਾਰੇ ਵਿਚ ਸਿੱਖ ਕੌਮ ਦਾ ਸਰਵਨਾਸ਼ ਹੀ ਕਰ ਦਿੱਤਾ ਸੀ ਪਰ 'ਜਾ ਕੋ ਰਾਖੇ ਸਾਈਆਂ ਮਾਰ ਸਕੇ ਨਾ ਕੋਇ'। ਅਕਾਲ ਪੁਰਖ ਦੀ ਮਹਾਨ ਇੱਛਾ ਨਾਲ ਦੇਸ਼-ਕੌਮ ਦੀ ਇੱਜ਼ਤ ਬਹਾਲ ਕਰਨ ਹਿੱਤ ਹੋਂਦ ਵਿਚ ਆਈ ਇਸ ਕੌਮ ਨੂੰ ਖ਼ਤਮ ਕਰਨਾ ਅਕਾਲ ਪੁਰਖ ਨੂੰ ਆਪ ਮਨਜ਼ੂਰ ਨਹੀਂ ਸੀ। ਇਤਿਹਾਸ ਗਵਾਹ ਹੈ ਕਿ ਇਸ ਘੱਲੂਘਾਰੇ ਦੇ ਕੁਝ ਹੀ ਵਰ੍ਹਿਆਂ ਮਗਰੋਂ ਸਿੱਖਾਂ ਨੇ ਅਬਦਾਲੀ ਦਾ ਨਾ ਕੇਵਲ ਹਿੰਦੁਸਤਾਨ ਵਿਚ ਦਾਖਲਾ ਪੱਕੇ ਤੌਰ 'ਤੇ ਰੋਕ ਦਿੱਤਾ ਸਗੋਂ ਸਰਦਾਰ ਚੜ੍ਹਤ ਸਿੰਘ ਦੇ ਪੋਤਰੇ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਨੇ ਅਫਗਾਨਾਂ ਨੂੰ ਹਮਲਿਆਂ ਦਾ ਸਵਾਦ ਵੀ ਵਿਖਾਇਆ। ਇਵੇਂ ਸਹੀ ਅਰਥਾਂ ਵਿਚ ਦੇਸ਼-ਕੌਮ ਦੀ ਸਦੀਆਂ ਤੋਂ ਲੱਥੀ ਦਸਤਾਰ ਪੂਰੀ ਆਨ-ਸ਼ਾਨ ਨਾਲ ਬਹਾਲ ਹੋਈ। ਇਹ ਵੀ ਚੇਤੇ ਰਹੇ ਕਿ ਮਹਾਰਾਜਾ ਰਣਜੀਤ ਸਿੰਘ ਨੇ ਜਿਹੜਾ ਖਾਲਸਾਈ ਰਾਜ ਸਥਾਪਿਤ ਕੀਤਾ ਉਸ ਵਿਚ ਹਿੰਦੂ, ਸਿੱਖ, ਮੁਸਲਮਾਨ ਸਾਰੇ ਸੁਖੀ ਤੇ ਖੁਸ਼ਹਾਲ ਵੱਸਦੇ ਰਹੇ, ਕਿਸੇ ਨਾਲ ਵੀ ਮਜ਼ਹਬ ਦੇ ਆਧਾਰ 'ਤੇ ਕੋਈ ਵਿਤਕਰਾ ਨਾ ਕੀਤਾ ਗਿਆ। ਮਹਾਰਾਜੇ ਦੇ ਜੀਂਦੇ-ਜੀਅ ਅੰਗਰੇਜ਼ੀ ਸਾਮਰਾਜ ਵੀ ਖਾਲਸਾਈ ਰਾਜ ਵੱਲ ਕੈਰੀ ਅੱਖ ਨਾਲ ਵੇਖ ਨਾ ਸਕਿਆ ਸੀ ਭਾਵੇਂ ਇਹ ਪੰਜਾਬ ਨੂੰ ਹੜੱਪਣ ਦੇ ਮੰਦ-ਇਰਾਦੇ ਅੰਦਰ ਹੀ ਅੰਦਰ ਪਾਲ ਰਿਹਾ ਸੀ।

ਮਹਾਰਾਜੇ ਦੇ ਕਾਲਵੱਸ ਹੋਣ ਮਗਰੋਂ ਸ਼ਾਤਰ ਅੰਗਰੇਜ਼ ਦੁਆਰਾ ਡੋਗਰਿਆਂ ਤੇ ਪੂਰਬੀਆਂ ਨੂੰ ਖਰੀਦ ਕੇ ਹੀ ਇਸ ਲੋਕ-ਕਲਿਆਣਕਾਰੀ ਰਾਜ ਨੂੰ ਹੜੱਪਿਆ। ਸਵੈਮਾਣ ਦੀ ਪ੍ਰਤੀਕ ਦਸਤਾਰ ਆਨ-ਸ਼ਾਨ ਸਜਾਉਣ ਵਾਲੇ ਸਿੱਖ ਅੰਗਰੇਜ਼ ਦੀ

ਗ਼ੁਲਾਮੀ ਦੀਆਂ ਜੰਜੀਰਾਂ ਨੂੰ ਕੱਟਣ ਵਾਸਤੇ ਮੁੜ ਜਤਨਸ਼ੀਲ ਹੋ ਗਏ। ਕੁਝ ਇਕ ਲਹਿਰਾਂ ਜਿਵੇਂ ਕੂਕਾ ਲਹਿਰ, ਬੱਬਰ ਅਕਾਲੀ ਲਹਿਰ ਤਾਂ ਨਿਰੋਲ ਸਿੱਖ-ਪੰਥ ਨਾਲ ਹੀ ਸੰਬੰਧਿਤ ਲਹਿਰਾਂ ਦੇ ਰੂਪ ਵਿਚ ਪ੍ਰਗਟ ਹੋਈਆਂ ਜਦਕਿ ਦੇਸ਼ ਦੇ ਅਜ਼ਾਦੀ ਲਈ ਕੌਮੀ ਸੰਘਰਸ਼ ਵਿਚ ਵੀ ਸਿੱਖਾਂ ਨੇ ਵਧ-ਚੜ੍ਹ ਕੇ ਹਿੱਸਾ ਪਾਇਆ ਜਿਸ ਸੰਬੰਧੀ ਅੰਕੜੇ ਸਮੇਂ-ਸਮੇਂ ਅਖਬਾਰਾਂ ਅਤੇ ਪੁਸਤਕਾਂ ਵਿਚ ਛਾਇਆ ਹੁੰਦੇ ਰਹਿੰਦੇ ਹਨ।

ਸਿੱਖਾਂ ਨੇ ਕੇਵਲ ਆਪਣੇ ਦੇਸ਼ ਭਾਰਤ ਲਈ ਹੀ ਅਥਾਹ ਕੁਰਬਾਨੀਆਂ ਨਹੀਂ ਕੀਤੀਆਂ ਬਲਕਿ ਦੁਨੀਆਂ ਦੇ ਦੂਸਰੇ ਦੇਸ਼ਾਂ ਲਈ ਜਿਵੇਂ ਫਰਾਂਸ ਦੀ ਅਜ਼ਾਦੀ ਲਈ ਵੀ ਕੁਰਬਾਨੀਆਂ ਕੀਤੀਆਂ ਹਨ। ਗੁਰੂ ਦੇ ਸਾਜੇ-ਨਿਵਾਜੇ ਸਿੱਖ ਆਪਣੇ ਮਾਂ-ਬਾਪ, ਬੱਚਿਆਂ ਅਤੇ ਬਚਪਨ ਦੇ ਦੋਸਤਾਂ ਦਾ ਅਸਹਿ ਵਿਛੋੜਾ ਝੱਲਦੇ ਹੋਏ ਦੁਨੀਆਂ ਦੇ ਹਰ ਮੁਲਕ ਦੀ ਤਰੱਕੀ ਵਿਚ ਆਪਣਾ ਯੋਗਦਾਨ ਪਾ ਰਹੇ ਹਨ।

ਸਿੱਖ ਪੰਥ ਨੇ ਤਾਂ ਦੇਸ਼ ਦੀ ਅਜ਼ਾਦੀ ਵਾਸਤੇ ਬਹੁਤ ਹੀ ਵਧ-ਚੜ੍ਹ ਕੇ ਕੁਰਬਾਨੀਆਂ ਕੀਤੀਆਂ ਪਰ ਉੱਤਰ-ਸੁਤੰਤਰਤਾ ਕਾਲ ਵਿਚ ਇਸ ਨੂੰ ਆਪਣੇ ਹੀ ਮੁਲਕ ਵਿਚ ਸੁਆਰਥਪ੍ਰਸਤ ਤੇ ਅਕ੍ਰਿਤਘਣ ਹਾਕਮਾਂ ਦੀ ਅਕ੍ਰਿਤਘਣਤਾ ਤੋਂ ਪ੍ਰੇਰਿਤ ਕੁਨੀਤੀਆਂ ਨਾਲ ਸਿੱਝਣਾ ਪੈ ਰਿਹਾ ਹੈ। ਸਿੱਖ ਪੰਥ ਵਾਸਤੇ ਇਹ ਇਕ ਡੂੰਘਾ ਦੁਖਾਂਤ ਹੈ ਕਿਉਂਕਿ ਜਿਸ ਨੂੰ ਆਪਣਾ ਸਮਝਿਆ ਜਾਂਦਾ ਹੈ ਉਸ ਦੁਆਰਾ ਤਾਂ ਮਾਮੂਲੀ ਲਾਈ ਚੋਟ ਵੀ ਅਥਾਹ ਦੁੱਖ ਦਿੰਦੀ ਹੈ। ਸਿੱਖ ਪੰਥ ਨੇ ਜਿਸ ਦਸਤਾਰ ਨੂੰ ਸਜਾ ਕੇ ਦੇਸ਼-ਕੌਮ ਨੂੰ ਬੇਹੱਦ ਔਖੀਆਂ ਘਾਟੀਆਂ ਤੋਂ ਪਾਰ ਕੀਤਾ ਅੱਜ ਉਸੇ ਦੇਸ਼ ਵਿਚ ਸਿੱਖ ਪੰਥ ਨੂੰ ਘੱਟ-ਗਿਣਤੀ 'ਚ ਹੋਣ ਕਰਕੇ ਕਮਜ਼ੋਰ ਸਮਝ ਕੇ ਬੇਇੱਜ਼ਤ ਕਰਨ ਦਾ ਸਿਲਸਿਲਾ ਸ਼ੁਰੂ ਹੋ ਗਿਆ। ਕਦੇ-ਕਦੇ ਇਹ ਵਰਤਾਰਾ ਬਹੁਤ ਤੇਜ਼ ਹੋ ਜਾਂਦਾ ਹੈ ਤੇ ਕਦੇ ਥੋੜ੍ਹਾ ਮੱਠਾ ਪੈ ਜਾਂਦਾ ਹੈ, ਪਰ ਇਹ ਪੂਰੀ ਤਰ੍ਹਾਂ ਰੁਕਿਆ ਘੱਟ ਹੀ ਹੈ। ਜੂਨ ੮੪ ਅਤੇ ਨਵੰਬਰ ੮੪ ਵਿਚ ਤਾਂ ਦੇਸ਼ ਦੀ ਤਤਕਾਲੀ ਹਾਕਮ ਪਾਰਟੀ ਨੇ ਲਖਪਤ ਰਾਏ, ਜ਼ਕਰੀਆ ਖਾਂ ਅਤੇ ਅਹਿਮਦ ਸ਼ਾਹ ਅਬਦਾਲੀ ਵੱਲੋਂ ਵਰਤਾਏ ਉਲੇਖ ਅਧੀਨ ਆ ਚੁੱਕੇ ਘੱਲੂਘਾਰਿਆਂ ਨੂੰ ਵੀ ਮਾਤ ਪਾ ਦਿੱਤਾ। ਪਰੰਤੂ ਸਿੱਖ ਪੰਥ ਨੇ ਦੇਸ਼-ਕੌਮ ਨਾਲ ਫਿਰ ਵੀ ਵਫ਼ਾ ਨੂੰ ਨਿਭਾਇਆ ਹੈ ਜਦੋਂ ਕਿ ਇਹ ਬੇਹੱਦ ਔਖਾ ਕੰਮ ਸੀ।

ਹੁਣ ਪਿਛਲੇ ਕੁਝ ਸਮੇਂ ਤੋਂ ਸੁਚੇਤ ਜਾਂ ਅਚੇਤ ਤੌਰ 'ਤੇ ਅੰਤਰਰਾਸ਼ਟਰੀ ਪੱਧਰ 'ਤੇ ਸਿੱਖ ਪੰਥ ਦੇ ਸਵੈਮਾਣ ਦੀ ਪ੍ਰਤੀਕ ਦਸਤਾਰ ਨੂੰ ਬੇਇੱਜ਼ਤ ਕਰਨ ਦੀਆਂ ਘਟਨਾਵਾਂ ਵਾਪਰਨ ਲੱਗੀਆਂ ਹਨ ਜੋ ਕਿ ਅਸਹਿ ਹੈ। ਸਿੱਖਾਂ ਦੀ ਦਸਤਾਰ ਉਤਰਵਾ ਕੇ ਹਵਾਈ ਅੱਡਿਆਂ 'ਤੇ ਤਲਾਸ਼ੀ ਲਈ ਜਾਣ ਲੱਗ ਪਈ ਹੈ, ਜਿਸ ਨੇ ਦੇਸ਼-ਵਿਦੇਸ਼ ਸਭ ਥਾਈਂ ਵੱਸਦੇ ਸਿੱਖਾਂ ਨੂੰ ਡੂੰਘੀ ਚਿੰਤਾ ਵਿਚ ਪਾਇਆ ਹੋਇਆ ਹੈ। ਪਿਛਲੇ ਕੁਝ

*ਸਮੇਂ ਤੋਂ ਫਰਾਂਸ ਵਿਚ ਸਕੂਲਾਂ ਅੰਦਰ ਸਿੱਖ ਬੱਚਿਆਂ ਨੂੰ ਦਸਤਾਰ ਸਜਾਉਣ ਤੋਂ ਮਨ੍ਹਾਂ ਕਰਨ ਦੀਆਂ ਅਣਚਾਹੀਆਂ ਘਟਨਾਵਾਂ ਸੁਣਨ-ਪੜ੍ਹਨ-ਦੇਖਣ ਨੂੰ ਮਿਲਦੀਆਂ ਰਹੀਆਂ ਹਨ। ਸਿੱਖ ਪੰਥ ਨੇ ਵੱਖ-ਵੱਖ ਥਾਈਂ ਵਾਜਿਬ ਅਨੁਸਾਸ਼ਨ ਕਾਇਮ ਰੱਖਦਿਆਂ ਅਮਨ-ਪਸੰਦ ਢੰਗ ਨਾਲ ਅਜਿਹੀਆਂ ਘਟਨਾਵਾਂ ਦਾ ਰੋਸ ਦਰਜ ਕੀਤਾ ਹੈ। ਦੇਸ਼ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਤਕ ਵੀ ਇਸ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਸੰਬੰਧਿਤ ਸਰਕਾਰਾਂ ਕੋਲ ਇਹ ਗੰਭੀਰ ਮਸਲਾ ਉਠਾਉਣ ਵਾਸਤੇ ਲਿਖਤੀ ਪੱਤਰਾਂ ਦੁਆਰਾ ਤੇ ਹੋਰ ਸਾਧਨਾਂ ਦੁਆਰਾ ਪਹੁੰਚ ਕਰ ਚੁੱਕੇ ਹਨ ਪਰ ਲੱਗਦਾ ਹੈ ਕਿ ਇਸ ਦਿਸ਼ਾ ਵਿਚ ਸੁਹਿਰਦਤਾ ਨਾਲ ਸੰਬੰਧਿਤ ਮਾਮਲੇ ਨੂੰ ਤੋਰਿਆ ਨਹੀਂ ਗਿਆ। ਸਿੱਖ ਆਪਣੀ ਪ੍ਰਤਿਭਾ, ਮਿਹਨਤ, ਲਗਨ, ਈਮਾਨਦਾਰੀ ਅਤੇ ਸਿਰੜ ਜਿਹੇ ਗੁਣਾਂ ਕਰਕੇ ਦੁਨੀਆਂ ਭਰ ਵਿਚ ਆਪਣੀ ਪਛਾਣ ਬਣਾ ਚੁੱਕੇ ਹਨ। ਅਮਰੀਕਾ ਦੀ ਫੌਜ ਅਤੇ ਪੁਲਿਸ ਵਿਚ ਵੀ ਕੁਝ ਹੋਣਹਾਰ ਸਿੱਖ ਨੌਜਵਾਨ ਭਰਤੀ ਹੋਏ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਅਮਰੀਕੀ ਹਵਾਈ ਅੱਡਿਆਂ ਦੇ ਅਧਿਕਾਰੀ ਇਸ ਸੱਚਾਈ ਤੋਂ ਅਨਜਾਣ ਹਨ? ਸਿੱਖ ਜਿਸ ਵੀ ਦੇਸ਼ ਵਿਚ ਵੱਸੇ ਹਨ ਉੱਥੋਂ ਦੇ ਵਿਕਾਸ ਅਤੇ ਪ੍ਰਗਤੀ ਵਿਚ ਉਹ ਖਾਸ ਹਿੱਸਾ ਪਾ ਰਹੇ ਹਨ। ਅਮਰੀਕਾ ਅਤੇ ਹੋਰ ਪੱਛਮੀ ਮੁਲਕਾਂ ਵਿਚ ਉਹ ਮੇਅਰ ਅਤੇ ਗਵਰਨਰ ਤਕ ਦੇ ਉੱਚੇ ਅਹੁਦਿਆਂ 'ਤੇ ਆਪਣੀ ਯੋਗਤਾ ਅਤੇ ਉੱਚੀ ਸਮਰੱਥਾ ਕਰਕੇ ਬੈਠੇ ਹੋਏ ਹਨ। ਅਜਿਹੀ ਕੌਮ ਨੂੰ ਆਨੇ-ਬਹਾਨੇ ਬੇਇੱਜ਼ਤ ਕਰਨਾ ਬੇਹੱਦ ਮਾੜਾ ਵਰਤਾਰਾ ਹੈ ਜਿਸ ਨੂੰ ਅੱਗੇ ਤੋਂ ਰੋਕਣ ਦਾ ਪੂਰਾ ਜਤਨ ਹੋਣਾ ਚਾਹੀਦਾ ਹੈ। ਸਾਨੂੰ ਸਮੂਹ ਸਿੱਖਾਂ ਨੂੰ ਇਸ ਸੂਰਤ-ਏ-ਹਾਲ ਦੇ ਰੂ-ਬ-ਰੂ ਆਪਣੇ ਪੰਥਕ ਅਤੇ ਕੌਮੀ ਕਿਰਦਾਰ ਨੂੰ, ਆਪਣੇ ਬ੍ਰਹਿਮੰਡੀ ਅਕਸ ਨੂੰ ਹੋਰ ਵੀ ਉਚਿਆਉਣ ਵਾਸਤੇ ਜਤਨਸ਼ੀਲ ਹੋਣਾ ਚਾਹੀਦਾ ਹੈ ਤਾਂ ਜੋ ਸੰਸਾਰ ਭਰ ਵਿਚ ਆਪਣੇ ਮੂਲ ਗੁਣਾਂ ਦੀ ਮਹਿਕ ਦੇ ਆਧਾਰ 'ਤੇ ਅਸੀਂ ਆਪਣੀ ਇੰਨੀ ਸਪਸ਼ਟ ਪਛਾਣ ਕਾਇਮ ਕਰ ਲਈਏ ਕਿ ਸਾਰੀ ਦੁਨੀਆਂ ਸਾਨੂੰ, ਸਾਡੇ ਦਸਤਾਰਧਾਰੀ ਸੁੰਦਰ ਤੇ ਨਿਰਮਲ ਸਰੂਪ ਅਤੇ ਸਾਡੇ ਉੱਚੇ-ਸੁੱਚੇ ਆਚਰਣ ਤੋਂ ਸਹੀ ਸੱਚੇ ਰੂਪ ਵਿਚ ਪੂਰੀ ਤਰ੍ਹਾਂ ਜਾਣੂ ਹੋਵੇ ਅਤੇ ਅਸੀਂ ਦੇਸ਼-ਕੌਮ ਤੇ ਪੰਥ ਦੇ ਮਾਣ-ਸਨਮਾਨ ਵਿਚ ਹੋਰ ਵਾਧਾ ਕਰ ਸਕੀਏ! ਜੋ ਵੀ ਹੋਵੇ ਸਿੱਖ-ਦਸਤਾਰ ਦੀ ਆਨ-ਸ਼ਾਨ ਹਰ ਸੂਰਤੇ-ਹਾਲ ਵਿਚ ਬਰਕਰਾਰ ਰਹਿਣੀ ਚਾਹੀਦੀ ਹੈ। ਇਸ ਆਨ-ਸ਼ਾਨ ਨੂੰ ਬਰਕਰਾਰ ਰੱਖਣ ਵਿਚ ਹੋਰ ਧਿਰਾਂ ਨੂੰ ਵੀ ਉਸਾਰੂ ਸਹਿਯੋਗ ਕਰਨਾ ਚਾਹੀਦਾ ਹੈ। ਇਹ ਕੁੱਲ ਸੰਸਾਰ ਅਤੇ ਮਨੁੱਖਤਾ ਦੇ ਕਲਿਆਣ ਅਤੇ ਸਰਬਪੱਖੀ ਵਿਕਾਸ-ਵਿਗਾਸ ਵਾਸਤੇ ਵੀ ਮਦਦਗਾਰ ਹੋ ਸਕਦਾ ਹੈ।*

■

# ਸਾਕਾ ਨਨਕਾਣਾ ਸਾਹਿਬ

*-ਜਥੇਦਾਰ ਅਵਤਾਰ ਸਿੰਘ**

ਸਿੱਖ ਧਰਮ ਨੂੰ ਸੰਸਥਾਗਤ ਸਰੂਪ ਪ੍ਰਦਾਨ ਕਰਨ ਦੀ ਸ਼ੁਰੂਆਤ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੀ ਹੋ ਗਈ ਸੀ। ਸਿੱਖ ਗੁਰੂ ਸਾਹਿਬਾਨ ਨੇ ਸਿੱਖ ਧਰਮ ਦੀ ਸਥਾਪਤੀ ਅਤੇ ਭਵਿੱਖਮੁਖੀ ਪਹੁੰਚ ਨੂੰ ਮੁੱਖ ਰੱਖਦਿਆਂ ਵੱਖ-ਵੱਖ ਸੰਸਥਾਵਾਂ ਦਾ ਮੁੱਢ ਬੰਨ੍ਹਿਆ ਜਿਨ੍ਹਾਂ 'ਚੋਂ ਪ੍ਰਮੁੱਖ ਸਨ ਸੰਗਤ, ਪੰਗਤ, ਧਰਮਸਾਲ ਆਦਿ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅਰੰਭ ਹੋਈ ਧਰਮਸਾਲ ਦੀ ਸੰਸਥਾ ਨੇ ਸਮੇਂ ਦੇ ਬੀਤਣ ਨਾਲ ਧਰਮਸਾਲ ਤੋਂ ਗੁਰਦੁਆਰਾ ਸਾਹਿਬ ਤਕ ਦਾ ਸਫ਼ਰ ਤੈਅ ਕੀਤਾ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਅਤੇ ਸੇਵਾ-ਸੰਭਾਲ ਪ੍ਰਤੀ ਹਰੇਕ ਸਿੱਖ ਆਪਣੇ ਦਿਲ ਵਿਚ ਹਮੇਸ਼ਾਂ ਅਥਾਹ ਸ਼ਰਧਾ ਸਮੋਈ ਰੱਖਦਾ ਹੈ। ਪਰ ਜਦ ਕਦੇ ਵੀ ਗੁਰਦੁਆਰਾ ਪ੍ਰਬੰਧ 'ਚ ਖਾਮੀਆਂ ਆਈਆਂ, ਇਨ੍ਹਾਂ ਤੋਂ ਨਿਜਾਤ ਦਿਵਾਉਣ ਲਈ ਸਿੱਖ ਸੰਗਤਾਂ ਹਮੇਸ਼ਾਂ ਇਕਜੁੱਟ ਹੋ ਕੇ ਜਤਨਸ਼ੀਲ ਰਹੀਆਂ। ਪਿਛਲੀ ਸਦੀ ਵਿਚ ਅਜਿਹੇ ਨਿਘਾਰ ਤੋਂ ਮੁਕਤ ਕਰਵਾ ਗੁਰਮਤਿ-ਅਨੁਸਾਰੀ ਪ੍ਰਬੰਧ ਚਲਾਉਣ ਦੇ ਜਤਨ ਨੂੰ ਸਿੱਖ ਇਤਿਹਾਸ ਵਿਚ ਗੁਰਦੁਆਰਾ ਸੁਧਾਰ ਲਹਿਰ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਅਤੇ ਇਸੇ ਨੂੰ ਹੀ ਅਕਾਲੀ ਲਹਿਰ ਦਾ ਨਾਮ ਦਿੱਤਾ ਗਿਆ ਹੈ।

ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਅਕਸਰ ਉਦਾਸੀ, ਨਿਰਮਲੇ ਸਾਧੂ ਅਤੇ ਸਿੱਖ ਸੰਪਰਦਾਵਾਂ ਕਰਦੀਆਂ ਸਨ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸ਼ਾਸਨ-ਕਾਲ ਦੌਰਾਨ ਗੁਰਦੁਆਰਾ ਸਾਹਿਬਾਨ ਦੇ ਨਾਮ ਜ਼ਮੀਨਾਂ ਆਦਿ ਲਗਵਾਈਆਂ ਅਤੇ ਗੁਰਦੁਆਰਾ ਸਾਹਿਬਾਨ ਦੀਆਂ ਨਵੀਆਂ ਇਮਾਰਤਾਂ ਵੀ ਤਿਆਰ ਕਰਵਾਈਆਂ। ਗੁਰਦੁਆਰਿਆਂ ਦੀ ਆਮਦਨ ਵਿਚ ਵਾਧਾ ਹੋਣ ਅਤੇ ਪੰਜਾਬ ਉੱਤੇ ਅੰਗਰੇਜ਼ਾਂ ਦੇ ਕਾਬਜ਼ ਹੋਣ ਪਿੱਛੋਂ ਪ੍ਰਬੰਧ ਵਿਚ ਵਿਗਾੜ ਆਉਣੇ ਸ਼ੁਰੂ ਹੋ ਗਏ। ਅੰਗਰੇਜ਼ਾਂ ਦੁਆਰਾ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਸਿੱਧੀ ਦਖ਼ਲ-ਅੰਦਾਜ਼ੀ ਹੋਣ ਲੱਗੀ। ਗੁਰਦੁਆਰਿਆਂ ਦੇ ਪ੍ਰਬੰਧਕ ਮਨਮਾਨੀਆਂ ਅਤੇ ਗੁਰਮਤਿ-ਵਿਰੋਧੀ ਕਾਰਵਾਈਆਂ ਕਰਨ ਲੱਗ ਪਏ। ਇਸ ਨਾਲ ਸਿੱਖਾਂ 'ਚ ਰੋਸ ਤੇ ਰੋਹ ਪੈਦਾ ਹੋ ਗਿਆ ਅਤੇ ਇਸੇ ਰੋਸ ਨੇ 'ਗੁਰਦੁਆਰਾ ਸੁਧਾਰ ਲਹਿਰ' ਨੂੰ ਜਨਮ ਦਿੱਤਾ ਜਿਸ ਵਿਚ ਸਿੰਘਾਂ ਨੂੰ ਭਾਰੀ ਕੁਰਬਾਨੀਆਂ ਦੇਣੀਆਂ ਪਈਆਂ। ਇਸ ਲਹਿਰ ਦੇ ਦੌਰਾਨ ਸਿੱਖਾਂ ਵੱਲੋਂ ਗੁਰਦੁਆਰਾ ਨਨਕਾਣਾ ਸਾਹਿਬ ਦੇ ਪ੍ਰਬੰਧ 'ਚ ਸੁਧਾਰ ਹਿਤ ਗੁਰਦੁਆਰਾ ਸਾਹਿਬ ਦੇ ਮਹੰਤ ਨੂੰ ਹਟਾਉਣ ਲਈ ਸ਼ਾਂਤਮਈ

** ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਰੋਸ ਪ੍ਰਗਟ ਕਰਨ ਦੀ ਭਾਵਨਾ ਨਾਲ ੨੧ ਫਰਵਰੀ ੧੯੨੧ ਨੂੰ ਸਿੱਖ-ਸੰਗਤਾਂ ਦੇ ਹੋਏ ਇਕੱਠ ਦੌਰਾਨ, ਸਿੱਖਾਂ ਦੇ ਕਤਲੇਆਮ ਦੀ ਘਟਨਾ ਨੂੰ 'ਸਾਕਾ ਨਨਕਾਣਾ ਸਾਹਿਬ' ਵਜੋਂ ਜਾਣਿਆ ਜਾਂਦਾ ਹੈ।

ਸ੍ਰੀ ਨਨਕਾਣਾ ਸਾਹਿਬ 'ਤੇ ਕਾਬਜ਼ ਮਹੰਤ ਨਰਾਇਣ ਦਾਸ ਗੁਰਮਤਿ-ਵਿਰੋਧੀ ਕਾਰਵਾਈਆਂ ਕਾਰਨ ਬਹੁਤ ਬਦਨਾਮ ਹੋ ਚੁੱਕਾ ਸੀ। ਅਗਸਤ ੧੯੧੭ ਈ: ਵਿਚ ਇਸ ਨੇ ਗੁਰਮਤਿ ਦੇ ਉਲਟ ਗੁਰਦੁਆਰਾ ਜਨਮ ਅਸਥਾਨ ਕੋਲ ਕੰਜਰੀਆਂ ਦਾ ਨਾਚ ਕਰਾਇਆ ਅਤੇ ਸ਼ਰਾਬ ਦੇ ਦੌਰ ਵੀ ਚੱਲੇ, ਜਿਸ ਦਾ ਸੰਗਤਾਂ ਨੇ ਬਹੁਤ ਬੁਰਾ ਮਨਾਇਆ। ਇਸ ਸੰਬੰਧੀ ਅਖ਼ਬਾਰਾਂ ਵਿਚ ਖ਼ਬਰਾਂ ਛਪੀਆਂ ਅਤੇ ਸਿੰਘ ਸਭਾਵਾਂ ਨੇ ਰੋਸ ਮਤੇ ਪਾਸ ਕਰਕੇ ਸਰਕਾਰ ਤੋਂ ਮਹੰਤ ਨੂੰ ਹਟਾਉਣ ਦੀ ਮੰਗ ਕੀਤੀ। ੧੯੧੮ ਈ: ਵਿਚ ਸਿੰਧ ਦਾ ਰਹਿਣ ਵਾਲਾ ਇਕ ਰਿਟਾਇਰਡ ਅਫ਼ਸਰ ਨਨਕਾਣਾ ਸਾਹਿਬ ਦੇ ਦਰਸ਼ਨਾਂ ਲਈ ਆਪਣੇ ਪਰਵਾਰ ਨਾਲ ਆਇਆ ਤਾਂ ਮਹੰਤ ਨੇ ਉਸ ਦੇ ਪਰਵਾਰ ਨਾਲ ਦੁਰਵਿਵਹਾਰ ਕੀਤਾ। ਪੁਜਾਰੀਆਂ ਦੀਆਂ ਅਜਿਹੀਆਂ ਹਰਕਤਾਂ ਤੋਂ ਲੋਕ ਤੰਗ ਆ ਚੁੱਕੇ ਸਨ ਅਤੇ ਉਨ੍ਹਾਂ ਦੇ ਸਬਰ ਦਾ ਪਿਆਲਾ ਭਰ ਚੁੱਕਾ ਸੀ। ਅਕਤੂਬਰ ੧੯੨੦ ਈ: ਵਿਚ ਜ਼ਿਲ੍ਹਾ ਸ਼ੇਖੂਪੁਰਾ ਦੇ ਪਿੰਡ ਧਾਰੋਵਾਲੀ ਵਿਖੇ ਸਜੇ ਇਕ ਦੀਵਾਨ ਵਿਚ ਸੰਗਤਾਂ ਨੇ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਬੰਧ ਦੇ ਸੁਧਾਰ ਲਈ ਮਤਾ ਪਾਸ ਕੀਤਾ, ਜਿਸ ਦੀ ਜਾਣਕਾਰੀ ਮਹੰਤ ਨੂੰ ਵੀ ਪਹੁੰਚ ਗਈ ਅਤੇ ਉਸ ਨੇ ਚਾਰ-ਪੰਜ ਸੌ ਭਾੜੇ ਦੇ ਆਦਮੀ ਤੇ ਬਦਮਾਸ਼ ਆਪਣੀ ਰਾਖੀ ਲਈ ਸੱਦ ਲਏ।

੧੯੨੦ ਈ: ਨੂੰ ਕੱਤਕ ਦੀ ਪੂਰਨਮਾਸ਼ੀ ਦੇ ਮੇਲੇ 'ਤੇ ਮਹੰਤ ਨਰਾਇਣ ਦਾਸ ਨੇ ਆਪਣੀ ਰਾਖੀ ਲਈ ਤੈਨਾਤ ਕੀਤੇ ਆਦਮੀਆਂ ਦਾ ਪ੍ਰਤੱਖ ਮੁਜ਼ਾਹਰਾ ਕੀਤਾ। ਸੰਗਤਾਂ ਵਿੱਚੋਂ ਜਿਸ ਉੱਤੇ ਵੀ ਅਕਾਲੀ ਹੋਣ ਦਾ ਸ਼ੱਕ ਪਿਆ, ਉਸ ਨੂੰ ਅੰਦਰ ਜਾਣ ਤੋਂ ਰੋਕ ਦਿੱਤਾ ਗਿਆ। ਇਸ ਪਿੱਛੋਂ ਇਸ ਮਸਲੇ ਨੂੰ ਸਿੱਖ-ਜਗਤ ਦੇ ਨੁਮਾਇੰਦਿਆਂ ਨੇ ਪੰਥਕ ਤੌਰ 'ਤੇ ਆਪਣੇ ਹੱਥ ਵਿਚ ਲੈ ਲਿਆ। ੨੩ ਜਨਵਰੀ ਤੇ ੬ ਫਰਵਰੀ ੧੯੨੧ ਈ: ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼੍ਰੋਮਣੀ ਕਮੇਟੀ ਦੇ ਸਮਾਗਮ ਵਿਚ ਇਸ ਸੰਬੰਧੀ ਵਿਚਾਰਾਂ ਹੋਈਆਂ। ਉਸ ਸਮੇਂ ਕਮੇਟੀ ਦੇ ਪ੍ਰਧਾਨ ਸ. ਸੁੰਦਰ ਸਿੰਘ ਰਾਮਗੜ੍ਹੀਆ ਤੇ ਮੀਤ ਪ੍ਰਧਾਨ ਸ. ਹਰਬੰਸ ਸਿੰਘ ਵੱਲੋਂ ਕਮੇਟੀ ਦੀ ਰਾਏ ਅਨੁਸਾਰ ਮਹੰਤ ਦੇ ਨਾਮ ਉਸ ਦੇ ਆਚਰਣ ਸੰਬੰਧੀ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਸੁਧਾਰ ਲਈ ਖੁੱਲ੍ਹੀ ਚਿੱਠੀ ਲਿਖੀ ਗਈ। ਇਸ ਦੇ ਨਾਲ ਹੀ ਨਨਕਾਣਾ ਸਾਹਿਬ ਵਿਖੇ ਦੀਵਾਨ ਤੇ ਲੰਗਰ ਦੇ ਪ੍ਰਬੰਧ ਲਈ ਭਾਈ ਲਛਮਣ ਸਿੰਘ, ਸ. ਦਲੀਪ ਸਿੰਘ, ਸ. ਤੇਜਾ ਸਿੰਘ ਸਮੁੰਦਰੀ, ਸ. ਕਰਤਾਰ ਸਿੰਘ ਝੱਬਰ ਅਤੇ ਸ. ਬਖਸ਼ੀਸ਼ ਸਿੰਘ 'ਤੇ ਅਧਾਰਿਤ ਇਕ ਕਮੇਟੀ ਬਣਾ ਦਿੱਤੀ ਗਈ। ਇਨ੍ਹਾਂ ਤੋਂ ਇਲਾਵਾ ਮਾਸਟਰ ਤਾਰਾ ਸਿੰਘ, ਭਾਈ ਤੇਜਾ

ਸਿੰਘ ਚੂਹੜਕਾਣਾ, ਸ. ਸੁੱਚਾ ਸਿੰਘ, ਭਾਈ ਬੂਟਾ ਸਿੰਘ, ਸ. ਰਾਜਾ ਸਿੰਘ ਜੜ੍ਹਾਂ ਵਾਲਾ ਆਦਿ ਵੀ ਨਨਕਾਣਾ ਸਾਹਿਬ ਦੇ ਪ੍ਰਬੰਧ ਸੰਬੰਧੀ ਲੋਕਾਂ ਨੂੰ ਜਾਗਰੂਕ ਕਰਦੇ ਰਹੇ। ਦੂਜੇ ਪਾਸੇ ਮਹੰਤ ਨਰਾਇਣ ਦਾਸ ਨੇ ੭ ਫਰਵਰੀ ਨੂੰ ਆਪਣੇ ਹਮਾਇਤੀਆਂ ਦੀ ਇਕੱਤਰਤਾ ਬੁਲਾਈ, ਜਿਸ ਵਿਚ ਭੱਟੀ ਮੁਸਲਮਾਨ, ਬਾਬਾ ਕਰਤਾਰ ਸਿੰਘ ਬੇਦੀ, ਮੰਗਲ ਸਿੰਘ ਕੂਕਾ ਆਦਿ ਵੀ ਸ਼ਾਮਲ ਹੋਏ।

ਸਿੱਖ ਸੰਗਤਾਂ ਨੇ ਮਹੰਤ ਦੀਆਂ ਘਟੀਆ ਕਾਰਵਾਈਆਂ ਨੂੰ ਰੋਕਣ ਲਈ ੧੯ ਫਰਵਰੀ ਨੂੰ ਨਨਕਾਣਾ ਸਾਹਿਬ ਪਹੁੰਚਣ ਦਾ ਫੈਸਲਾ ਕੀਤਾ।ਪੰਥਕ ਆਗੂਆਂ ਨੇ ਅਕਾਲੀ ਅਖ਼ਬਾਰ ਦੇ ਦਫ਼ਤਰ ਵਿਚ ਫੈਸਲਾ ਕੀਤਾ ਕਿ ਕੋਈ ਪੱਕੀ ਤਰੀਕ ਨਿਸ਼ਚਿਤ ਕੀਤੇ ਬਿਨਾਂ ਕੋਈ ਜਥਾ ਨਨਕਾਣਾ ਸਾਹਿਬ ਨਾ ਜਾਵੇ। ਪਰ ਭਾਈ ਲਛਮਣ ਸਿੰਘ ਧਾਰੋਵਾਲੀ ਤੇ ਸ. ਕਰਤਾਰ ਸਿੰਘ ਝੱਬਰ ਆਪਣੇ-ਆਪਣੇ ਜਥੇ ਲੈ ਕੇ ਨਨਕਾਣਾ ਸਾਹਿਬ ਲਈ ਰਵਾਨਾ ਹੋ ਚੁੱਕੇ ਸਨ। ਦੋਹਾਂ ਜਥਿਆਂ ਨੂੰ ਰੋਕਣ ਦਾ ਜਤਨ ਕੀਤਾ ਗਿਆ। ਭਾਈ ਕਰਤਾਰ ਸਿੰਘ ਝੱਬਰ ਦਾ ਜਥਾ ਤਾਂ ਰੋਕ ਲਿਆ ਗਿਆ, ਪਰ ਭਾਈ ਲਛਮਣ ਸਿੰਘ ਦਾ ਜਥਾ ਨਾ ਰੁਕਿਆ ਅਤੇ ਇਹ ਜਥਾ ੧੯ ਫਰਵਰੀ ਦੀ ਸ਼ਾਮ ਨੂੰ ਨਨਕਾਣਾ ਸਾਹਿਬ ਪਹੁੰਚ ਗਿਆ।

ਮਹੰਤ ਨਰਾਇਣ ਦਾਸ ਨੇ ਮੁਕਾਬਲੇ ਦੀ ਪੂਰੀ ਤਿਆਰੀ ਕੀਤੀ ਹੋਈ ਸੀ। ਉਸ ਨੇ ਮਿੱਟੀ ਦਾ ਤੇਲ, ਛਵ੍ਹੀਆਂ, ਗੰਡਾਸੇ, ਲੱਕੜਾਂ, ਬੰਦੂਕਾਂ ਤੇ ਕਾਰਤੂਸ ਆਦਿ ਕਾਫ਼ੀ ਮਾਤਰਾ ਵਿਚ ਮੰਗਵਾ ਲਏ ਸਨ। ਜਦੋਂ ਸਿੰਘਾਂ ਦਾ ਜਥਾ ਗੁਰਦੁਆਰਾ ਜਨਮ ਅਸਥਾਨ ਦਾਖ਼ਲ ਹੋਇਆ ਤਾਂ ਮਹੰਤ ਨੇ ਬਾਹਰਲੇ ਦਰਵਾਜ਼ੇ ਬੰਦ ਕਰਵਾ ਦਿੱਤੇ ਅਤੇ ਉਸ ਦੇ ਭਾੜੇ ਦੇ ਗੁੰਡਿਆਂ ਨੇ ਸਿੰਘਾਂ 'ਤੇ ਹਮਲਾ ਕਰ ਦਿੱਤਾ। ਛੱਤ ਦੇ ਉੱਪਰੋਂ ਵੀ ਗੋਲੀਆਂ ਚਲਾਈਆਂ ਗਈਆਂ। ਹਰੀ ਦਾਸ ਜੋਗੀ, ਗੁਰਮੁਖ ਦਾਸ, ਸ਼ੇਰ ਦਾਸ, ਲੱਧੇ, ਰਾਂਝੇ ਆਦਿ ਕਾਤਲਾਂ ਨੇ ਗੋਲੀਆਂ ਦੀਆਂ ਬੁਛਾੜਾਂ ਨਾਲ ਸ਼ਾਂਤਮਈ ਸਿੰਘਾਂ ਨੂੰ ਵਿੰਨ੍ਹ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਭਾਈ ਲਛਮਣ ਸਿੰਘ ਨੂੰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਜ਼ਖਮੀ ਸਿੰਘਾਂ ਨੂੰ ਤੇਲ ਪਾ ਕੇ ਸਾੜਿਆ ਗਿਆ। ਜ਼ਖਮੀ ਹੋਏ ਭਾਈ ਲਛਮਣ ਸਿੰਘ ਜੀ ਨੂੰ ਜੰਡ ਨਾਲ ਬੰਨ੍ਹ ਕੇ ਅੱਗ ਲਗਾ ਦਿੱਤੀ ਗਈ। ਸ. ਦਲੀਪ ਸਿੰਘ ਉਸ ਸਮੇਂ ਸ. ਉੱਤਮ ਸਿੰਘ ਦੇ ਕਾਰਖਾਨੇ ਵਿਚ ਸਨ, ਜਦੋਂ ਉਨ੍ਹਾਂ ਨੇ ਗੋਲੀਆਂ ਦੀ ਅਵਾਜ਼ ਸੁਣੀ, ਉਹ ਵੀ ਭੱਜ ਕੇ ਗੁਰਦੁਆਰਾ ਸਾਹਿਬ ਆ ਗਏ ਤਾਂ ਮਹੰਤ ਦੇ ਗੁੰਡਿਆਂ ਨੇ ਛਵ੍ਹੀਆਂ ਤੇ ਗੰਡਾਸਿਆਂ ਦੇ ਵਾਰ ਕੀਤੇ ਫਿਰ ਉਨ੍ਹਾਂ ਨੂੰ ਭਖਦੀ ਭੱਠੀ ਵਿਚ ਸੁੱਟ ਕੇ ਜ਼ਿੰਦਾ ਜਲਾ ਦਿੱਤਾ। ਇਸ ਖ਼ੂਨੀ ਸਾਕੇ ਸੰਬੰਧੀ ਸ. ਉਤਮ ਸਿੰਘ ਕਾਰਖਾਨੇ ਵਾਲਿਆਂ ਨੇ ਪੰਥਕ ਆਗੂਆਂ ਤੇ ਸਰਕਾਰੀ ਅਫ਼ਸਰਾਂ ਨੂੰ ਤਾਰਾਂ ਭੇਜੀਆਂ। ੨੧ ਫਰਵਰੀ ੧੯੨੧ ਈ: ਨੂੰ ਸਿੱਖ ਮੁਖੀ

ਤੇ ਅਣਗਿਣਤ ਸੰਗਤਾਂ ਨਨਕਾਣਾ ਸਾਹਿਬ ਪੁੱਜੀਆਂ। ਉਸੇ ਦਿਨ ਸ਼ਾਮ ਨੂੰ ਸ੍ਰੀ ਨਨਕਾਣਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਥਾਂ ਵਿਚ ਆ ਗਿਆ। ੨੨ ਫਰਵਰੀ ਦੀ ਸ਼ਾਮ ਨੂੰ ਸ਼ਹੀਦ ਸਿੰਘਾਂ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ।

ਨਨਕਾਣਾ ਸਾਹਿਬ ਦੇ ਇਸ ਖ਼ੂਨੀ ਸਾਕੇ ਦੀ ਖ਼ਬਰ ਨੇ ਸਿੱਖਾਂ ਵਿਚ ਰੋਹ ਦੀ ਜਵਾਲਾ ਭੜਕਾ ਦਿੱਤੀ। ਸ਼੍ਰੋਮਣੀ ਕਮੇਟੀ ਨੂੰ ਹਮਦਰਦੀ ਦੀਆਂ ਤਾਰਾਂ ਪੁੱਜੀਆਂ। ਸਾਰੇ ਕੌਮੀ ਅਖ਼ਬਾਰਾਂ ਨੇ ਇਸ ਖ਼ੂਨੀ ਸਾਕੇ ਸੰਬੰਧੀ ਦਰਦਨਾਕ ਲੇਖ ਲਿਖੇ, ਪਰ ਅੰਗਰੇਜ਼-ਪੱਖੀ ਅਖ਼ਬਾਰਾਂ ਨੇ ਸਿੱਖਾਂ ਵਿਰੁੱਧ ਪ੍ਰਾਪੇਗੰਡਾ ਕੀਤਾ ਤੇ ਨਨਕਾਣਾ ਸਾਹਿਬ ਵਿਖੇ ਵਾਪਰੇ ਸ਼ਹੀਦੀ ਸਾਕੇ ਨੂੰ ਇਕ ਸੰਪ੍ਰਦਾਇਕ ਝਗੜਾ ਤੇ ਬਦਅਮਨੀ ਦੀ ਕਾਰਵਾਈ ਦੱਸਣ ਦਾ ਕੋਝਾ ਜਤਨ ਕੀਤਾ।

ਓਧਰ ਸਰਕਾਰ ਨੇ ਸਿੱਖਾਂ ਦੇ ਅੱਥਰੂ ਪੂੰਝਣ ਲਈ ਨਨਕਾਣਾ ਸਾਹਿਬ ਦੇ ਸਾਕੇ ਦੇ ਦੋਸ਼ੀ ਮਹੰਤ ਨਰਾਇਣ ਦਾਸ ਤੇ ਉਸ ਦੇ ਕੁਝ ਗੁੰਡਿਆਂ ਵਿਰੁੱਧ ਮੁਕੱਦਮਾ ਚਲਾਇਆ। ੧੨ ਅਕਤੂਬਰ ਨੂੰ ਅਦਾਲਤ ਨੇ ਮਹੰਤ ਤੇ ਉਸ ਦੇ ੭ ਸਾਥੀਆਂ ਨੂੰ ਫਾਂਸੀ ਦੀ ਸਜ਼ਾ ਦਿੱਤੀ, ੮ ਕਾਤਲਾਂ ਨੂੰ ਕਾਲੇਪਾਣੀ ਦੀ ਤੇ ੧੬ ਨੂੰ ੭-੭ ਸਾਲ ਦੀ ਕੈਦ ਹੋਈ। ੧੬ ਦੋਸ਼ੀਆਂ ਨੂੰ ਸੈਸ਼ਨ ਜੱਜ ਨੇ ਬਰੀ ਕਰ ਦਿੱਤਾ। ਹਾਈਕੋਰਟ ਵਿਚ ਅਪੀਲ ਕੀਤੇ ਜਾਣ ਕਾਰਨ ਬਾਕੀ ਕਾਤਲਾਂ ਦੀ ਸਜ਼ਾ ਵੀ ਘਟਾ ਕੇ ਕਾਲੇਪਾਣੀ ਦੀ ਕਰ ਦਿੱਤੀ। ਕੇਵਲ ਤਿੰਨ ਦੋਸ਼ੀਆਂ ਨੂੰ ਫਾਂਸੀ ਦੀ ਸਜ਼ਾ ਕਾਇਮ ਰਹੀ, ਬਾਕੀ ਦੇ ਸਾਰੇ ਬਰੀ ਕਰ ਦਿੱਤੇ ਗਏ।

ਨਨਕਾਣਾ ਸਾਹਿਬ ਦੇ ਸਾਕੇ ਨੇ ਸਿੱਖ-ਜਗਤ 'ਚ ਰੋਹ ਤੇ ਜੋਸ਼ ਪੈਦਾ ਕਰ ਦਿੱਤਾ। ਸਿੱਖ ਸੰਗਤਾਂ ਨੇ ਸਮੂਹ ਗੁਰਦੁਆਰਾ ਸਾਹਿਬਾਨ ਨੂੰ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਕਮਰਕੱਸੇ ਕਰ ਲਏ। ਇਸ ਲਹਿਰ ਨੇ ਗੁਰਦੁਆਰਾ ਪ੍ਰਬੰਧਾਂ ਵਿਚ ਗੁਰਮਤਿ ਮਰਯਾਦਾ ਦੀ ਇਕਸੁਰਤਾ ਦਾ ਮੁੱਢ ਬੰਨ੍ਹਿਆ ਜੋ ਇਸ ਸਾਕੇ ਤੋਂ ਪਹਿਲੇ ਕਦੇ ਸੋਚਿਆ ਵੀ ਨਹੀਂ ਗਿਆ ਸੀ। ਖ਼ਾਲਸਾ ਪੰਥ ਦੀ ਇਸ ਜਿੱਤ ਨੇ ਇਕ ਅਜਿਹੀ ਕੇਂਦਰੀ ਸੰਸਥਾ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਨੂੰ ਜਨਮ ਦੇਣ ਵਿਚ ਅਹਿਮ ਭੂਮਿਕਾ ਨਿਭਾਈ, ਜਿਸ ਨਾਲ ਭਵਿੱਖ ਵਿਚ ਗੁਰਦੁਆਰਾ ਸਾਹਿਬਾਨ ਦਾ ਸਮੁੱਚਾ ਪ੍ਰਬੰਧ ਸਿੱਖ ਸੰਗਤਾਂ ਦੇ ਚੁਣੇ ਹੋਏ ਮੁਖੀਆਂ ਦੇ ਹੱਥਾਂ ਵਿਚ ਸੁਰੱਖਿਅਤ ਹੋ ਗਿਆ। ਆਓ! ਨਨਕਾਣਾ ਸਾਹਿਬ ਦੇ ਸਾਕੇ ਦੇ ਸ਼ਹੀਦਾਂ ਨੂੰ ਯਾਦ ਕਰਦਿਆਂ ਸਿੱਖ-ਪੰਥ ਦੇ ਹੱਕ-ਸੱਚ ਦੀ ਪੂਰਨ ਸਥਾਪਤੀ ਦੇ ਮੂਲ ਸਰੋਕਾਰ ਉੱਪਰ ਵੱਧ ਤੋਂ ਵੱਧ ਧਿਆਨ ਦੇਣ ਲਈ ਜਤਨਸ਼ੀਲ ਹੋਈਏ।

■

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਤਿਹਾਸਕ ਅੰਸ਼

*-ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਰਵਿਦਾਸ ਜੀ ਦੇ ੪੦ ਸ਼ਬਦ ਵੱਖ-ਵੱਖ ਰਾਗਾਂ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਵਿੱਚੋਂ ਸਾਨੂੰ ਸੰਕੇਤਕ ਰੂਪ ਵਿਚ ਕਾਫ਼ੀ ਸਾਰੇ ਇਤਿਹਾਸਿਕ ਅਤੇ ਮਿਥਿਹਾਸਕ ਅੰਸ਼ ਮਿਲਦੇ ਹਨ। ਭਗਤ ਰਵਿਦਾਸ ਜੀ ਦੇ ਆਪਣੇ ਜੀਵਨ ਸੰਬੰਧੀ, ਉਨ੍ਹਾਂ ਦੇ ਸਮਕਾਲੀ ਜਾਂ ਪਹਿਲਾਂ ਹੋ ਚੁੱਕੇ ਭਗਤ ਸਾਹਿਬਾਨ ਸੰਬੰਧੀ ਅਤੇ ਉਨ੍ਹਾਂ ਦੇ ਸਮੇਂ ਦੇ (ਤਤਕਾਲੀਨ) ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਪੱਖਾਂ ਸੰਬੰਧੀ ਬਹੁਤ ਠੋਸ ਹਵਾਲੇ ਉਨ੍ਹਾਂ ਦੀ ਬਾਣੀ ਵਿੱਚੋਂ ਪ੍ਰਾਪਤ ਹੁੰਦੇ ਹਨ। ਡਾ. ਕਮਲਜੀਤ ਕੌਰ ਦੇ ਸ਼ਬਦਾਂ ਵਿਚ, "ਕਿਸੇ ਵੀ ਸ਼ਖ਼ਸੀਅਤ ਦਾ ਜੀਵਨ ਉਸ ਦੇ ਜੀਵਨ-ਇਤਿਹਾਸ ਤੋਂ ਵਖਰਿਆਇਆ ਨਹੀਂ ਜਾ ਸਕਦਾ, ਇਸ ਲਈ ਉਸ ਵਿਚ ਇਤਿਹਾਸਿਕ ਅੰਸ਼ ਸਹਿਜ ਸੁਭਾਵਿਕ ਹੀ ਆ ਮਿਲਦੇ ਹਨ।"[੧] ਕਿਸੇ ਵੀ ਸ਼ਖ਼ਸੀਅਤ ਵੱਲੋਂ ਆਪਣੇ ਦੁਆਰਾ ਲਿਖੀਆਂ ਲਿਖਤਾਂ ਜਾਂ ਉਸ ਬਾਰੇ ਉਸ ਦੇ ਸਮਕਾਲੀਆਂ ਵੱਲੋਂ ਲਿਖੀਆਂ ਲਿਖਤਾਂ ਵਿੱਚੋਂ ਇਤਿਹਾਸਿਕ ਵਰਣਨ ਦੇ ਮਹੱਤਵ ਨੂੰ ਸਮਝਣਾ ਬਹੁਤ ਜ਼ਰੂਰੀ ਹੁੰਦਾ ਹੈ। ਜੇਕਰ ਇਹ ਲਿਖਤਾਂ ਸਾਹਿਤ ਦਾ ਕਾਵਿ-ਰੂਪ ਹੋਣ ਤਾਂ ਆਮ ਤੌਰ 'ਤੇ ਇਤਿਹਾਸਿਕ ਜ਼ਿਕਰ ਸੰਕੇਤਕ ਜਾਂ ਪ੍ਰਤੀਕਾਤਮਕ ਹੀ ਹੁੰਦਾ ਹੈ। ਕਿਉਂਕਿ ਭਗਤ ਰਵਿਦਾਸ ਜੀ ਦੀ ਬਾਣੀ ਕਾਵਿ-ਰੂਪ ਵਿਚ ਹੈ ਇਸ ਲਈ ਇਸ ਵਿਚ ਇਹ ਵਰਣਨ ਸੰਕੇਤ ਰੂਪ ਵਿਚ ਹੀ ਆਇਆ ਹੈ।

ਭਗਤ ਰਵਿਦਾਸ ਜੀ ਬਨਾਰਸ ਦੇ ਜੰਮਪਲ ਅਤੇ ਬਨਾਰਸ ਦੇ ਰਹਿਣ ਵਾਲੇ ਸਨ। ਇਸ ਸ਼ਹਿਰ ਦਾ ਜ਼ਿਕਰ ਉਨ੍ਹਾਂ ਦੀ ਬਾਣੀ ਵਿਚ ਇਉਂ ਮਿਲਦਾ ਹੈ:

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥੩॥੧॥* *(ਪੰਨਾ ੧੨੯੩)*

* ੩੬-ਬੀ, ਰਤਨ ਨਗਰ, ਪਟਿਆਲਾ।

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਆਪਣੇ ਨਗਰ ਬਨਾਰਸ ਦੇ ਲੋਕਾਂ ਨੂੰ ਸੰਬੋਧਨ ਕਰਕੇ ਲਿਖ ਰਹੇ ਹਨ ਕਿ ਉਨ੍ਹਾਂ ਦੀ ਅਖੌਤੀ ਜਾਤ ਚਮਾਰ ਸਾਰੇ ਨਗਰ ਵਿਚ ਪ੍ਰਸਿੱਧ ਹੈ ਭਾਵ ਸਾਰੇ ਲੋਕ ਇਸ ਗੱਲ ਨੂੰ ਜਾਣਦੇ ਹਨ। ਆਪ ਜੀ ਇਸ ਸ਼ਬਦ ਵਿਚ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਜਾਤ ਦੇ ਲੋਕ ਚਮੜਾ ਕੁੱਟਣ ਤੇ ਵੱਢਣ ਵਾਲੇ ਅਤੇ ਮਰੇ ਹੋਏ ਡੰਗਰ ਢੋਣ ਵਾਲੇ ਹਨ ਅਤੇ ਬਨਾਰਸ ਦੇ ਆਲੇ-ਦੁਆਲੇ ਹੀ ਰਹਿੰਦੇ ਹਨ। ਭਗਤ ਜੀ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਅਵਸਥਾ ਪਰਮਾਤਮਾ ਦੀ ਸ਼ਰਨ ਵਿਚ ਪੈਣ ਕਰਕੇ ਅਤੇ ਪਰਮਾਤਮਾ ਦੀ ਭਗਤੀ ਕਰਨ ਕਰਕੇ ਏਨੀ ਉੱਚੀ ਹੋ ਗਈ ਹੈ ਕਿ ਵੱਡੇ-ਵੱਡੇ ਬ੍ਰਾਹਮਣ ਉਨ੍ਹਾਂ ਨੂੰ ਡੰਡਉਤ ਕਰਕੇ ਨਮਸਕਾਰ ਕਰਦੇ ਹਨ। ਬਨਾਰਸ ਵਿਚ ਵਹਿੰਦੀ ਗੰਗਾ ਦਾ ਜਲ ਬੜਾ ਹੀ ਪਵਿੱਤਰ ਮੰਨਿਆ ਜਾਂਦਾ ਹੈ ਪਰ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜੇਕਰ ਇਸ ਜਲ ਤੋਂ ਸ਼ਰਾਬ ਬਣਾਈ ਜਾਵੇ ਤਾਂ ਉਹ ਵੀ ਅਪਵਿੱਤਰ ਮੰਨੀ ਜਾਂਦੀ ਹੈ ਅਤੇ ਸੰਤ ਲੋਕ ਉਸ ਦਾ ਸੇਵਨ ਨਹੀਂ ਕਰਦੇ। ਜੇਕਰ ਇਹ ਅਪਵਿੱਤਰ ਸ਼ਰਾਬ ਗੰਗਾ ਦੇ ਜਲ ਵਿਚ ਵਹਾ ਦਿੱਤੀ ਜਾਵੇ ਤਾਂ ਇਹ ਜਲ ਬਣ ਕੇ ਪਵਿੱਤਰ ਹੋ ਜਾਂਦੀ ਹੈ। ਇਸੇ ਤਰ੍ਹਾਂ ਤਾੜੀ ਦੇ ਰੁੱਖ ਅਪਵਿੱਤਰ ਮੰਨੇ ਜਾਂਦੇ ਹਨ ਅਤੇ ਉਨ੍ਹਾਂ ਦੇ ਪੱਤਿਆਂ ਨੂੰ ਵੀ ਅਪਵਿੱਤਰ ਹੀ ਮੰਨਿਆ ਜਾਂਦਾ ਹੈ। ਪਰ ਜੇਕਰ ਇਨ੍ਹਾਂ ਅਪਵਿੱਤਰ ਪੱਤਿਆਂ 'ਤੇ ਜਾਂ ਇਨ੍ਹਾਂ ਤੋਂ ਬਣੇ ਕਾਗਜ਼ਾਂ 'ਤੇ ਪਰਮਾਤਮਾ ਦੀ ਸਿਫ਼ਤ ਲਿਖੀ ਜਾਵੇ ਤਾਂ ਲੋਕ ਉਨ੍ਹਾਂ ਨੂੰ ਨਮਸਕਾਰ ਕਰਦੇ ਹਨ। ਇਸ ਤਰ੍ਹਾਂ ਉਹ ਕਾਗਜ਼ ਪਵਿੱਤਰ ਹੋ ਜਾਂਦੇ ਹਨ। ਸ਼ਰਾਬ ਅਤੇ ਤਾੜੀ ਦੇ ਪੱਤਿਆਂ ਦੀ ਮਿਸਾਲ ਰਾਹੀਂ ਭਗਤ ਰਵਿਦਾਸ ਜੀ ਦੱਸਦੇ ਹਨ ਕਿ ਉਨ੍ਹਾਂ ਦੀ ਨੀਵੀਂ ਕੁਲ਼ ਪਰਮਾਤਮਾ ਦੇ ਮੇਲ ਕਰਕੇ ਬਹੁਤ ਉੱਚੀ ਹੋ ਗਈ ਹੈ। ਪਰਮਾਤਮਾ ਨੂੰ ਹਿਰਦੇ ਵਿਚ ਵਸਾਉਣ ਨਾਲ ਉਹ ਪਵਿੱਤਰ ਅਤੇ ਉੱਚੇ ਹੋ ਗਏ ਹਨ।

ਬਨਾਰਸ ਸ਼ਹਿਰ ਬਾਰੇ ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ, "ਬਨਾਰਸ ਬ੍ਰਾਹਮਣੀ ਸੰਸਕ੍ਰਿਤੀ ਦਾ ਕੇਂਦਰ ਹੈ। ਗੰਗਾ ਕੰਢਿਉਂ ਵਿਚਾਰਧਾਰਾ ਦੇ ਕਈ ਪ੍ਰਵਾਹ ਉੱਠੇ। ਕੁਝ ਵਿਚਾਰਾਂ ਨੇ ਜੀਵਨ-ਵਿਕਾਸ ਵਿਚ ਹਿੱਸਾ ਪਾਇਆ ਤੇ ਕੁਝ ਨੇ ਮਾਰੂ ਹੜ੍ਹ ਲਿਆ ਕੇ ਤਬਾਹੀ ਹੀ ਮਚਾਈ। ਇਨ੍ਹਾਂ ਵਿੱਚੋਂ ਜਾਤ-ਪਾਤੀ ਵਿਚਾਰਧਾਰਾ ਸਭ ਤੋਂ ਵੱਧ ਹਾਨੀਕਾਰਕ ਸਾਬਤ ਹੋਈ ਜੋ ਕਿ ਪ੍ਰੋਹਤ ਬ੍ਰਾਹਮਣ ਦੀ ਪੈਦਾਵਾਰ ਸੀ ਤੇ ਭਾਰਤੀ ਸਮਾਜ ਵਿਚ ਅਸਮਾਨਤਾ ਲਈ ਜ਼ਿੰਮੇਵਾਰ ਸੀ। ਇਸ ਰੋਗ ਦੀ ਨਵਿਰਤੀ ਕਰਨ ਵਾਲੇ ਦੋ ਮਹਾਂਪੁਰਸ਼ ਵੀ ਬਨਾਰਸ ਵਿੱਚੋਂ ਹੀ ਉੱਠੇ। ਇਹ ਸਨ ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ।[੨]

ਪਦਮ ਜੀ ਦੇ ਉਕਤ ਵਿਚਾਰਾਂ ਦੀ ਪੁਸ਼ਟੀ ਇਨ੍ਹਾਂ ਤੱਥਾਂ ਤੋਂ ਵੀ ਹੁੰਦੀ ਹੈ ਕਿ ਭਾਈ ਗੁਰਦਾਸ ਜੀ ਇਸ ਵਿੱਦਿਆ ਅਤੇ ਗਿਆਨ ਦੇ ਕੇਂਦਰ ਬਨਾਰਸ ਗਏ ਅਤੇ ਗਿਆਨ ਦਾ ਅਦਾਨ-ਪ੍ਰਦਾਨ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕੁਝ

ਸਿੱਖਾਂ ਨੂੰ ਸੰਸਕ੍ਰਿਤ ਦੀ ਵਿੱਦਿਆ-ਪ੍ਰਾਪਤੀ ਲਈ ਬਨਾਰਸ ਭੇਜਿਆ। ਇਸ ਗੱਲ ਦਾ ਮਾਣ ਵੀ ਬਨਾਰਸ ਦੀ ਧਰਤੀ ਨੂੰ ਹੀ ਪ੍ਰਾਪਤ ਹੋਇਆ ਕਿ ਉਸ ਨੂੰ ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ।

ਰਾਗ ਸੋਰਠਿ ਦੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਜੁੱਤੀਆਂ ਗੰਢਣ ਦੇ ਕਿੱਤੇ ਅਤੇ ਇਸ ਕਿੱਤੇ ਨਾਲ ਸੰਬੰਧਿਤ ਚੀਜ਼ਾਂ ਦੇ ਪ੍ਰਤੀਕ ਵਰਤ ਕੇ ਜਿੱਥੇ ਆਪਣੇ ਇਸ ਕਿੱਤੇ ਬਾਰੇ ਦੱਸਿਆ ਉੱਥੇ ਪਰਮਾਤਮਾ ਦੀ ਭਗਤੀ ਦਾ ਵੀ ਸੰਦੇਸ਼ ਦਿੱਤਾ ਹੈ। ਆਪ ਜੀ ਫ਼ਰਮਾਉਂਦੇ ਹਨ:

*ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥੧॥ ਰਹਾਉ॥*
*ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥੧॥*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥ (ਪੰਨਾ ੬੫੯)*

ਇਸ ਸ਼ਬਦ ਵਿਚ ਆਰ, ਰੰਬੀ, ਜੁੱਤੀ ਆਦਿ ਚੀਜ਼ਾਂ ਦਾ ਜ਼ਿਕਰ ਹੈ। ਜੁੱਤੀਆਂ ਗੰਢਣ ਦੇ ਕੰਮ ਨੂੰ ਨੀਵਾਂ ਸਮਝਣ ਕਰਕੇ ਬਨਾਰਸ ਦੇ ਉੱਚ-ਜਾਤੀ ਲੋਕ ਜ਼ਰੂਰ ਹੀ ਭਗਤ ਰਵਿਦਾਸ ਜੀ ਨੂੰ ਮਖੌਲ ਕਰਦੇ ਹੋਣਗੇ। ਇਸ ਸ਼ਬਦ ਵਿਚ ਆਪ ਜੀ ਨੇ ਦੱਸਿਆ ਹੈ ਕਿ ਉੱਚੀਆਂ ਕੁਲਾਂ ਦੇ ਲੋਕ ਵੀ ਸਰੀਰ ਰੂਪੀ ਜੁੱਤੀ ਨੂੰ ਨਿੱਤ ਗਾਂਢੇ ਲਾਉਣ ਵਿਚ ਲੱਗੇ ਰਹਿੰਦੇ ਹਨ ਭਾਵ ਉਨ੍ਹਾਂ ਦਾ ਸਾਰਾ ਜ਼ੋਰ ਸਰੀਰ ਦੀ ਸੰਭਾਲ 'ਤੇ ਹੀ ਲੱਗਿਆ ਹੋਇਆ ਹੈ। ਪਰ ਭਗਤ ਜੀ ਕਹਿੰਦੇ ਹਨ ਕਿ ਸਾਰਾ ਦਿਨ ਸਰੀਰ ਦੇ ਆਹਰ 'ਚ ਨਾ ਰਹਿ ਕੇ ਪ੍ਰਭੂ ਦਾ ਸਿਮਰਨ ਕਰਦੇ ਹੋਏ ਜ਼ਿੰਦਗੀ ਬਤੀਤ ਕਰਨਾ ਭਗਤ ਜੀ ਦਾ ਉੱਚਾ ਕਿੱਤਾ ਬਣ ਗਿਆ ਹੈ। ਆਪ ਜੀ ਇਹ ਵੀ ਦੱਸ ਰਹੇ ਹਨ ਕਿ ਉੱਚੀਆਂ ਜਾਤਾਂ ਦੇ ਲੋਕਾਂ ਨੇ ਸਰੀਰ ਰੂਪੀ ਜੁੱਤੀ ਨੂੰ ਗੰਢਣ ਦਾ ਧੰਦਾ ਅਪਨਾ ਕੇ ਆਪਣੇ-ਆਪ ਨੂੰ ਨੀਵਾਂ ਕਰ ਲਿਆ ਹੈ। ਜੁੱਤੀ ਗੰਢਣਾ ਤਾਂ ਇਕ ਸੁੱਚੀ ਕਿਰਤ ਹੈ ਪਰ ਸਰੀਰ ਰੂਪੀ ਜੁੱਤੀ ਦੇ ਹਾਰ-ਸ਼ਿੰਗਾਰ ਵੱਲ ਅਤੇ ਇਸ ਦੀਆਂ ਵਾਸ਼ਨਾਵਾਂ ਪੂਰੀਆਂ ਕਰਨ ਵੱਲ ਹੀ ਲੱਗੇ ਰਹਿਣਾ ਸ਼ੁਭ ਕਰਮ ਨਹੀਂ ਹੈ।

ਭਗਤ ਰਵਿਦਾਸ ਜੀ ਨੇ ਆਪਣੇ ਰਚੇ ਕੁਝ ਸ਼ਬਦਾਂ ਵਿਚ ਆਪਣੇ ਨਾਂਅ ਨਾਲ 'ਚਮਾਰ' ਸ਼ਬਦ ਦੀ ਵਰਤੋਂ ਕੀਤੀ ਹੈ। ਪਰ ਆਪ ਜੀ ਨੇ ਇਹ ਸ਼ਬਦ ਦੀ ਵਰਤੋਂ ਕਰਦਿਆਂ ਇਹ ਵੀ ਨਾਲ ਹੀ ਦੱਸਿਆ ਹੈ ਕਿ ਉਹ ਪਰਮਾਤਮਾ ਦੀ ਕਿਰਪਾ ਅਤੇ ਪਰਮਾਤਮਾ ਦੀ ਭਗਤੀ ਸਦਕਾ ਨੀਵੇਂ ਤੋਂ ਉੱਚੇ ਹੋ ਗਏ ਹਨ। ਉਨ੍ਹਾਂ ਦੇ ਜੀਵਨ ਦੀ ਇਸ ਤਬਦੀਲੀ ਬਾਰੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਇਉਂ ਫ਼ਰਮਾਇਆ ਹੈ:

*ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥*
*ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥ (ਪੰਨਾ ੭੩੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਭਗਤ ਰਵਿਦਾਸ ਜੀ ਦੇ ਕਿੱਤੇ ਦਾ ਜ਼ਿਕਰ

ਕਰਦੇ ਹੋਏ ਉਨ੍ਹਾਂ ਦੀ ਮਹਾਨ ਅਧਿਆਤਮਕ ਪ੍ਰਾਪਤੀ ਬਾਰੇ ਇਸ ਤਰ੍ਹਾਂ ਫ਼ਰਮਾਇਆ ਹੈ:

*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥* *(ਪੰਨਾ ੪੮੭)*

ਅਤੇ

*ਰਵਿਦਾਸ ਧਿਆਏ ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥ (ਪੰਨਾ ੧੧੯੨)*

ਗੁਰੂ ਸਾਹਿਬਾਨ ਅਨੁਸਾਰ ਭਗਤ ਰਵਿਦਾਸ ਜੀ ਭਾਵੇਂ ਅਖੌਤੀ ਨੀਵੀਂ ਜਾਤ ਨਾਲ ਸੰਬੰਧ ਰੱਖਦੇ ਸਨ ਅਤੇ ਭਾਵੇਂ ਉਨ੍ਹਾਂ ਦਾ ਕਿੱਤਾ ਵੀ ਸਮਾਜ ਵਿਚ ਨੀਵਾਂ ਸਮਝਿਆ ਜਾਂਦਾ ਸੀ ਪਰ ਉਨ੍ਹਾਂ ਨੇ ਪ੍ਰਭੂ ਦੀ ਸਿਫਤ-ਸਾਲਾਹ ਕਰਕੇ ਅਤੇ ਸਾਧਸੰਗਤ ਕਰਕੇ ਅਜਿਹਾ ਦਰਜਾ ਹਾਸਲ ਕਰ ਲਿਆ ਕਿ ਉਨ੍ਹਾਂ ਦੀ ਜਾਤ ਉੱਤਮ ਹੋ ਗਈ ਅਤੇ ਚਾਰੇ ਦੇ ਚਾਰੇ ਵਰਨਾਂ ਦੇ ਲੋਕ ਉਨ੍ਹਾਂ ਦੇ ਚਰਨੀਂ ਆ ਪਏ।

ਭਗਤ ਰਵਿਦਾਸ ਜੀ ਦੇ ਆਪਣੇ ਜੀਵਨ ਨਾਲ ਸੰਬੰਧਿਤ ਤੱਥਾਂ ਤੋਂ ਹੀ ਪ੍ਰਗਟ ਹੈ ਕਿ ਉਸ ਸਮੇਂ ਦਾ ਸਮਾਜ ਚਾਰ ਵਰਨਾਂ ਅਤੇ ਹੋਰ ਕਈ ਉਪ-ਜਾਤਾਂ ਅਤੇ ਪਾਤਾਂ ਵਿਚ ਵੰਡਿਆ ਹੋਇਆ ਸੀ। ਇਸ ਵੰਡ ਦਾ ਜ਼ਿਕਰ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਸ ਤਰ੍ਹਾਂ ਦਰਜ ਹੈ:

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥ (ਪੰਨਾ ੮੫੮)*

ਭਗਤ ਰਵਿਦਾਸ ਜੀ ਚਾਰੇ ਵਰਨਾਂ ਬ੍ਰਾਹਮਣ, ਵੈਸ਼, ਸ਼ੂਦਰ, ਖੱਤਰੀ ਅਤੇ ਹੋਰ ਜਾਤਾਂ ਦਾ ਜ਼ਿਕਰ ਕਰਦੇ ਹੋਏ ਦੱਸਦੇ ਹਨ ਕਿ ਇਨ੍ਹਾਂ ਸਾਰਿਆਂ ਵਿਚ ਇਕ ਹੀ ਪਰਮਾਤਮਾ ਦਾ ਵਾਸਾ ਹੈ ਅਤੇ ਇਹ ਸਾਰੇ ਹੀ ਪਰਮਾਤਮਾ ਦੀ ਭਗਤੀ ਕਰਕੇ ਆਪ ਵੀ ਤਰ ਸਕਦੇ ਹਨ ਅਤੇ ਕੁਲ਼ ਨੂੰ ਵੀ ਤਾਰ ਸਕਦੇ ਹਨ। ਕਿਸੇ ਵੀ ਵਰਨ ਜਾਂ ਜਾਤ 'ਤੇ ਇਹ ਕੋਈ ਪਾਬੰਦੀ ਨਹੀਂ ਲਾਈ ਜਾ ਸਕਦੀ ਕਿ ਉਹ ਭਗਤੀ ਦੇ ਯੋਗ ਨਹੀਂ। ਭਾਵੇਂ ਕਿਸੇ ਮਨੁੱਖ ਦੀ ਜਾਤ ਕੋਈ ਵੀ ਹੋਵੇ ਉਸ ਵਿਚ ਵਾਸਾ ਇੱਕੋ ਪਰਮਾਤਮਾ ਦਾ ਹੈ ਅਤੇ ਪਰਮਾਤਮਾ ਦੀ ਭਜਨ-ਬੰਦਗੀ ਕਰਕੇ ਹਰੇਕ ਮਨੁੱਖ ਬਿਨਾਂ ਕਿਸੇ ਭਿੰਨ-ਭੇਦ ਤੋਂ ਆਪਣਾ ਜੀਵਨ ਸਫਲ ਕਰ ਸਕਦਾ ਹੈ ਅਤੇ ਆਪਣੀ ਕੁਲ਼ ਨੂੰ ਵੀ ਤਾਰ ਸਕਦਾ ਹੈ।

ਛੂਤ-ਛਾਤ ਉਸ ਸਮੇਂ ਸਮਾਜ ਵਿਚ ਏਨੀ ਭਾਰੂ ਸੀ ਕਿ ਭਗਤ ਰਵਿਦਾਸ ਜੀ ਨੂੰ ਆਪਣੀ ਦੁਨਿਆਵੀ ਪੱਧਰ ਦੀ ਦਸ਼ਾ ਬਾਰੇ ਲਿਖਣਾ ਪਿਆ, ਭਾਵੇਂ ਨਾਲ ਹੀ ਆਪ ਜੀ ਨੇ ਆਪਣੀ ਉੱਚ-ਪ੍ਰਾਪਤੀ ਦਾ ਜ਼ਿਕਰ ਵੀ ਕਰ ਦਿੱਤਾ ਹੋਇਆ ਹੈ। ਆਪ ਜੀ ਫ਼ਰਮਾਉਂਦੇ ਹਨ:

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥*

*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥* (ਪੰਨਾ ੮੫੮)

ਅਤੇ

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* (ਪੰਨਾ ੧੧੦੬)

ਨੀਵੇਂ ਅਤੇ ਗਰੀਬ ਲੋਕਾਂ ਤੇ ਉੱਚੇ ਅਤੇ ਅਮੀਰ ਲੋਕਾਂ ਦੁਆਰਾ ਹੱਸਣਾ ਇਕ ਸੁਭਾਵਿਕ ਗੱਲ ਸੀ। ਉੱਚੇ ਲੋਕਾਂ ਦਾ ਨੀਵੇਂ ਲੋਕਾਂ ਤੋਂ ਦੂਰ ਰਹਿਣਾ ਤਾਂ ਕਿ ਛੂਤ ਨਾ ਹੋ ਜਾਵੇ, ਇਕ ਆਮ ਗੱਲ ਸੀ। ਪਰ ਉਪਰੋਕਤ ਪਵਿੱਤਰ ਕਥਨਾਂ ਵਿਚ ਨਾਲ ਹੀ ਭਗਤ ਰਵਿਦਾਸ ਜੀ ਨੇ ਦੱਸਿਆ ਹੈ ਕਿ ਪਰਮਾਤਮਾ ਦੀ ਕਿਰਪਾ ਸਦਕਾ ਉਨ੍ਹਾਂ ਨੂੰ ਅਠਾਰਾਂ ਸਿੱਧੀਆਂ ਪ੍ਰਾਪਤ ਹੋ ਗਈਆਂ ਹਨ ਅਤੇ ਉਹ ਨੀਵੇਂ ਤੋਂ ਉੱਚੇ ਹੋ ਗਏ ਹਨ। ਹੁਣ ਉਨ੍ਹਾਂ ਨੂੰ ਆਪਣੇ ਪਰਮਾਤਮਾ ਕਰ ਕੇ ਕਿਸੇ ਦਾ ਵੀ ਡਰ ਨਹੀਂ ਰਿਹਾ।

ਮੂਰਤੀ-ਪੂਜਾ, ਆਰਤੀ ਅਤੇ ਹੋਰ ਕਰਮ-ਕਾਂਡ ਨਾਲ ਸੰਬੰਧਿਤ ਧਾਰਮਿਕ ਰਸਮਾਂ ਪ੍ਰਚਲਿਤ ਹੋਣ ਬਾਰੇ ਵੀ ਭਗਤ ਰਵਿਦਾਸ ਜੀ ਦੀ ਬਾਣੀ ਤੋਂ ਸਾਨੂੰ ਜਾਣਕਾਰੀ ਮਿਲਦੀ ਹੈ। ਰਾਗੁ ਧਨਾਸਰੀ ਵਿਚ ਦਰਜ ਇਕ ਸ਼ਬਦ ਵਿਚ ਆਪ ਜੀ ਨੇ ਆਸਨ, ਉਰਸਾ, ਕੇਸਰੋ, ਅੰਭੁਲਾ, ਚੰਦਨੋ, ਦੀਵਾ, ਬਾਤੀ, ਤੇਲੁ, ਤਾਗਾ, ਫੂਲਮਾਲਾ, ਚਵਰ, ਭੋਰਾ ਆਦਿ ਸ਼ਬਦ ਵਰਤ ਕੇ ਆਰਤੀ ਨਾਲ ਸੰਬੰਧਿਤ ਸ਼ਬਦ ਉਚਾਰਿਆ ਹੈ ਪਰ ਇਨ੍ਹਾਂ ਸਭ ਵਸਤਾਂ ਦੀ ਥਾਂ ਸਭ ਕੁਝ ਨਾਮ ਨੂੰ ਸਮਝਣ ਦਾ ਸੰਦੇਸ਼ ਦਿੱਤਾ ਹੈ। ਨਾਮ ਹੀ ਆਰਤੀ ਹੈ ਅਤੇ ਨਾਮ ਹੀ ਇਹ ਸਭੇ ਵਸਤਾਂ ਹਨ। ਰਹਾਉ ਦੀਆਂ ਤੁਕਾਂ ਵਿਚ ਆਪ ਜੀ ਨੇ ਫ਼ਰਮਾਇਆ ਹੈ:

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥* (ਪੰਨਾ ੬੯੪)

ਇਸੇ ਤਰ੍ਹਾਂ ਰਾਗੁ ਗੂਜਰੀ ਦੇ ਸ਼ਬਦ ਵਿਚ ਆਪ ਜੀ ਨੇ ਦੁੱਧ, ਫੁੱਲ, ਜਲ, ਧੂਪ, ਦੀਪ ਆਦਿ ਵਸਤਾਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਸਾਰੀਆਂ ਵਸਤਾਂ ਦੇ ਜੂਠੇ ਹੋਣ ਜਾਂ ਵਿਗਾੜ ਵਾਲੀਆਂ ਹੋਣ ਕਰਕੇ ਇਨ੍ਹਾਂ ਦੀ ਭੇਟਾ ਨੂੰ ਤੁੱਛ ਦੱਸਿਆ ਹੈ। ਫਿਰ ਆਪ ਜੀ ਨੇ ਅਸਲੀ ਪੂਜਾ ਕਰਨ ਦਾ ਆਪਣੇ ਵੱਲੋਂ ਢੰਗ ਵੀ ਦੱਸਿਆ ਹੈ:

*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨੁ ਪਾਵਉ॥* (ਪੰਨਾ ੫੨੫)

ਰਾਗੁ ਗੋਂਡ ਦੇ ਇਕ ਸ਼ਬਦ ਵਿਚ ਪੂਜਾ, ਤੀਰਥ-ਯਾਤਰਾ, ਇਸਤਰੀ-ਦਾਨ, ਸਿਮ੍ਰਤੀਆਂ ਦਾ ਪਾਠ ਸੁਣਨ, ਖੂਹ ਜਾਂ ਤਲਾਬ ਬਣਵਾਉਣ ਆਦਿ ਦਾ ਵਰਣਨ ਕਰਦੇ ਹੋਏ ਦੱਸਿਆ ਹੈ ਕਿ ਸਾਧੂ-ਸੰਤਾਂ ਦੀ ਨਿੰਦਾ ਕਰਨ ਨਾਲ ਇਹ ਸਾਰੇ ਕਰਮ ਵਿਅਰਥ ਹੋ ਜਾਂਦੇ ਹਨ। ਇਸ ਸ਼ਬਦ ਵਿਚ ਅਠਸਠਿ ਤੀਰਥ, ਦੁਆਦਸ ਸਿਲਾ, ਕੁਲਖੇਤਿ, ਸਗਲੀ ਸਿੰਮ੍ਰਿਤਿ ਸ੍ਰਵਨੀ, ਸੁਨੈ, ਅਰਪੈ, ਨਾਰਿ, ਸੀਗਾਰ ਸਮੇਤਿ, ਕੂਪ ਤਟਾ

ਦੇਵਾਵੈ, ਭੂਮਿ ਦਾਨ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਇਸ ਸ਼ਬਦ ਤੋਂ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਦੇ ਸਮੇਂ ਅਠਾਹਟ ਤੀਰਥਾਂ ਦੀ ਯਾਤਰਾ ਕਰਨੀ, ਬਾਰਾਂ ਸ਼ਿਵਲਿੰਗ ਮੰਦਰਾਂ ਵਿਚ ਪੂਜਾ ਕਰਨੀ, ਖੂਹ ਅਤੇ ਤਲਾਬ ਬਣਵਾਉਣੇ, ਕੁਰੁਕਸ਼ੇਤਰ ਜਾ ਕੇ ਗ੍ਰਹਿਣ ਸਮੇਂ ਇਸ਼ਨਾਨ ਕਰਨਾ, ਕੰਨਾਂ ਨਾਲ ਪਾਠ ਸੁਣਨਾ, ਠਾਕਰਾਂ ਨੂੰ ਭੋਗ ਲੁਆਉਣੇ, ਭੂਮੀ ਦਾਨ ਕਰਨਾ ਅਤੇ ਗਹਿਣਿਆਂ ਸਮੇਤ ਆਪਣੀ ਇਸਤਰੀ ਦਾਨ ਕਰਨਾ ਪ੍ਰਚਲਿਤ ਪੂਜਾ-ਪਾਠ ਅਤੇ ਕਰਮ-ਕਾਂਡ ਦੀਆਂ ਰਸਮਾਂ ਸਨ। ਇਸਤਰੀ ਦਾ ਦਾਨ ਕਰਕੇ ਇਸਤਰੀ ਨੂੰ ਇਕ ਵਸਤੂ ਸਮਝਣਾ ਸੱਚਮੁੱਚ ਹੀ ਇਸਤਰੀ ਦਾ ਘੋਰ ਨਿਰਾਦਰ ਸੀ। ਇਸ ਇੱਕੋ ਗੱਲ ਤੋਂ ਹੀ ਉਸ ਸਮੇਂ ਦੀ ਇਸਤਰੀ ਦੀ ਦਸ਼ਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਸ ਦੀ ਦਸ਼ਾ ਕਿੰਨੀ ਤਰਸਯੋਗ ਸੀ।

ਭਗਤ ਰਵਿਦਾਸ ਜੀ ਨੇ 'ਬੇਗਮਪੁਰਾ ਸਹਰ' ਦਾ ਬਿੰਬ ਵਰਤ ਕੇ ਅਜਿਹਾ ਸ਼ਹਿਰ, ਅਜਿਹਾ ਵਤਨ ਅਤੇ ਅਜਿਹੀ ਅਵਸਥਾ ਦਾ ਨਕਸ਼ਾ ਪੇਸ਼ ਕੀਤਾ ਹੈ ਕਿ ਜਿਸ ਵਿਚ ਦੁੱਖ, ਚਿੰਤਾ, ਡਰ, ਗ਼ਮ ਅਤੇ ਝੋਰੇ ਦਾ ਕੋਈ ਨਾਮੋ-ਨਿਸ਼ਾਨ ਵੀ ਨਹੀਂ ਹੈ। ਕੋਈ ਟੈਕਸ ਨਹੀਂ ਹੈ, ਕੋਈ ਚੋਰੀ ਨਹੀਂ ਹੈ ਅਤੇ ਕੋਈ ਭਿੰਨ-ਭੇਦ ਨਹੀਂ ਹੈ। ਇਸ ਬੇਗਮਪੁਰੇ ਵਿਚ ਦੂਖੁ (ਦੁੱਖ), ਅੰਦੋਹੁ (ਚਿੰਤਾ), ਤਸਵੀਸ (ਸੋਚ), ਖਿਰਾਜ (ਟੈਕਸ), ਖਤਾ (ਪਾਪ), ਤਰਸੁ (ਡਰ) ਅਤੇ ਜਵਾਲ (ਘਾਟਾ) ਨਹੀਂ ਹਨ। ਇਸ ਦੇ ਉਲਟ ਇਹ ਥਾਂ ਸਦਾ ਰਹਿਣ ਵਾਲੀ ਹੈ ਅਤੇ ਇਸ ਦੀ ਬਾਦਸ਼ਾਹਤ ਸੱਚੀ ਅਤੇ ਸਦਾ ਰਹਿਣ ਵਾਲੀ ਹੈ, ਕਿਉਂਕਿ ਇਹ ਪਰਮਾਤਮਾ ਦੀ ਬਾਦਸ਼ਾਹਤ ਹੈ। ਬੇਗਮਪੁਰੇ ਵਿਚ ਸਾਰੇ ਸ਼ਹਿਰੀ ਬਰਾਬਰ ਹਨ। ਕੋਈ ਦੂਜੇ, ਤੀਜੇ ਦਰਜੇ ਦੀ ਗੱਲ ਨਹੀਂ ਹੈ। ਇਹ ਸਥਾਨ ਵੱਸਦਾ-ਰੱਸਦਾ ਅਤੇ ਖੁਸ਼ਹਾਲ ਹੈ। ਇੱਥੇ ਸਭ ਰੱਜੇ-ਪੁੱਜੇ ਅਤੇ ਧਨੀ ਲੋਕ ਰਹਿੰਦੇ ਹਨ। ਮਨ-ਮਰਜ਼ੀ ਦੀ ਸੈਰ ਕਰਦੇ ਹਨ ਅਤੇ ਇੱਥੋਂ ਦੇ ਬਾਦਸ਼ਾਹ ਦੇ ਮਹਿਲ ਵਿਚ ਜਾਣ ਲੱਗਿਆਂ ਕੋਈ ਰੋਕ-ਟੋਕ ਨਹੀਂ ਹੈ। ਭਗਤ ਰਵਿਦਾਸ ਜੀ ਬੇਗਮਪੁਰਾ ਸਹਰ ਦੇ ਬਿੰਬ ਰਾਹੀਂ ਅਜਿਹੀ ਉੱਚੀ ਸਤਸੰਗਤਿ ਵਾਲੀ ਥਾਂ ਦਾ ਜ਼ਿਕਰ ਕਰ ਰਹੇ ਹਨ ਜਿੱਥੇ ਉੱਚੇ-ਸੁੱਚੇ ਅਧਿਆਤਮਕ ਜੀਵਨ ਵਾਲੇ ਲੋਕ ਰਹਿੰਦੇ ਹਨ।

ਬੇਗਮਪੁਰਾ ਸਹਰ ਦੀ ਅਵਸਥਾ ਦੇ ਬਿਆਨ ਤੋਂ ਸਾਨੂੰ ਇਹ ਜਾਣਕਾਰੀ ਵੀ ਹਾਸਲ ਹੁੰਦੀ ਹੈ ਕਿ ਉਸ ਸਮੇਂ ਸਮਾਜ ਵਿਚ ਲੋਕ ਕਿਸ ਤਰ੍ਹਾਂ ਦਾ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਜੀਵਨ ਬਿਤਾ ਰਹੇ ਸਨ। ਕਿਉਂਕਿ ਹਕੂਮਤ ਉਸ ਸਮੇਂ ਮੁਸਲਿਮ ਹੁਕਮਰਾਨਾਂ ਦੀ ਸੀ ਅਤੇ ਪ੍ਰਸ਼ਾਸਨਿਕ ਸ਼ਬਦਾਵਲੀ ਅਰਬੀ-ਫ਼ਾਰਸੀ ਦੀ ਸੀ; ਇਹੀ ਕਾਰਨ ਹੈ ਕਿ ਭਗਤ ਰਵਿਦਾਸ ਜੀ ਨੇ ਉਸੇ ਸ਼ਬਦਾਵਲੀ ਨੂੰ ਵਰਤਦੇ ਹੋਏ ਆਪਣੀ ਗੱਲ ਕਹੀ ਹੈ। ਭਿੰਨ-ਭੇਦ, ਲੁੱਟ-ਖਸੁੱਟ, ਡਰ-ਚਿੰਤਾ, ਟੈਕਸ ਅਤੇ ਵਪਾਰਕ ਘਾਟੇ ਦੇ ਤੱਥ ਉਸ ਸਮੇਂ ਦੇ ਸਮਾਜ ਵਿਚ ਮੌਜੂਦ

ਸਨ। ਬੜੀ ਕਮਾਲ ਦੀ ਕਲਾ-ਕੌਸ਼ਲਤਾ ਨਾਲ ਭਗਤ ਰਵਿਦਾਸ ਜੀ ਨੇ ਬੇਗਮਪੁਰਾ ਦੇ ਬਿੰਬ ਰਾਹੀਂ ਸਾਡੇ ਸਾਹਮਣੇ ਆਪਣੇ ਸਮੇਂ ਦੇ ਸਮਾਜ ਦਾ ਸ਼ੀਸ਼ਾ ਪੇਸ਼ ਕੀਤਾ ਹੈ ਅਤੇ ਨਾਲ ਹੀ ਸਮਾਜ ਕਿਹੋ ਜਿਹਾ ਹੋਣਾ ਚਾਹੀਦਾ ਹੈ, ਦਾ ਆਦਰਸ਼ ਵੀ ਪੇਸ਼ ਕਰ ਦਿੱਤਾ ਹੈ। ਇਸ ਪੱਖੋਂ ਰਾਗੁ ਗਉੜੀ ਵਿਚ ਦਰਜ ਇਹ ਸ਼ਬਦ 'ਬੇਗਮਪੁਰਾ ਸਹਰ ਕੋ ਨਾਉ' ਸੱਚਮੁੱਚ ਹੀ ਇਕ ਇਤਿਹਾਸਿਕ ਦਸਤਾਵੇਜ਼ ਹੋ ਨਿੱਬੜਿਆ ਹੈ ਜਿਸ ਤੋਂ ਸਾਡਾ ਅੱਜ ਦਾ ਰਾਜਨੀਤਿਕ ਪ੍ਰਬੰਧ ਵੀ ਸੁਚੱਜੀ ਸੇਧ ਲੈ ਸਕਦਾ ਹੈ।

ਭਗਤ ਰਵਿਦਾਸ ਜੀ ਆਪਣੇ ਸਮੇਂ ਦੀ ਚੱਲ ਰਹੀ ਭਗਤੀ-ਲਹਿਰ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਉਹ ਆਪ ਵੀ ਭਗਤੀ-ਲਹਿਰ ਦੀ ਉੱਚੀ-ਸੁੱਚੀ ਅਤੇ ਪਵਿੱਤਰ ਮਾਲਾ ਦੇ ਇਕ ਸੁਨਹਿਰੀ ਮਣਕੇ ਸਨ ਅਤੇ ਉਨ੍ਹਾਂ ਦੀ ਸਾਂਝ ਭਗਤੀ-ਲਹਿਰ ਨਾਲ ਹਰ ਪੱਖੋਂ ਅਟੁੱਟ ਸੀ। ਇਸੇ ਕਰਕੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਭਗਤ ਸਾਹਿਬਾਨ ਬਾਰੇ ਆਪ ਜੀ ਬੜੇ ਸਤਿਕਾਰ ਨਾਲ ਲਿਖਦੇ ਹਨ:

- *ਹਰਿ ਕੇ ਨਾਮ ਕਬੀਰ ਉਜਾਗਰ॥ ਜਨਮ ਜਨਮ ਕੇ ਕਾਟੇ ਕਾਗਰ॥੧॥*
  *ਨਿਮਤ ਨਾਮਦੇਉ ਦੂਧੁ ਪੀਆਇਆ॥ ਤਉ ਜਗ ਜਨਮ ਸੰਕਟ ਨਹੀ ਆਇਆ॥*
  *(ਪੰਨਾ ੪੮੭)*

- *ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
  *ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥ (ਪੰਨਾ ੧੧੦੬)*

ਉਪਰੋਕਤ ਦਰਸਾਏ ਭਗਤ ਸਾਹਿਬਾਨ ਦੇ ਤਰ ਜਾਣ ਅਤੇ ਪ੍ਰਸਿੱਧ ਹੋਣ ਦਾ ਮੁੱਖ ਕਾਰਨ ਭਗਤ ਰਵਿਦਾਸ ਜੀ ਨੇ ਹਰੀ ਦਾ ਨਾਮ ਹੀ ਦੱਸਿਆ ਹੈ। ਹਰੀ ਦੇ ਨਾਮ ਨਾਲ ਜੁੜ ਕੇ ਹੀ ਉਹ ਇਸ ਦਰਜੇ ਤਕ ਪਹੁੰਚੇ ਹਨ। ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਸਧਨਾ ਜੀ ਅਤੇ ਭਗਤ ਸੈਣ ਜੀ ਇਨ੍ਹਾਂ ਸਾਰੇ ਭਗਤ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਪੱਖੋਂ ਵੀ ਇਨ੍ਹਾਂ ਭਗਤ ਸਾਹਿਬਾਨ ਦਾ ਜ਼ਿਕਰ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਹੋਣਾ ਵਿਸ਼ੇਸ਼ ਮਹੱਤਵ ਰੱਖਦਾ ਹੈ। ਭਾਵੇਂ ਇਹ ਜ਼ਿਕਰ ਬਹੁਤ ਹੀ ਸੰਖੇਪ ਅਤੇ ਸੰਕੇਤਕ ਹੈ ਪਰ ਕਿਉਂਕਿ ਇਹ ਜ਼ਿਕਰ ਭਗਤ ਰਵਿਦਾਸ ਜੀ ਦੀ ਕਲਮ ਤੋਂ ਹੋਇਆ ਹੈ ਇਸ ਲਈ ਇਹ ਇਕ ਇਤਿਹਾਸਿਕ ਦਸਤਾਵੇਜ਼ ਅਤੇ ਗਵਾਹੀ ਦੀ ਹੈਸੀਅਤ ਰੱਖਦਾ ਹੈ ਅਤੇ ਇਹ ਜ਼ਿਕਰ ਇਨ੍ਹਾਂ ਭਗਤ ਸਾਹਿਬਾਨ ਦੀ ਉੱਚ-ਅਵਸਥਾ ਦੀ ਪੁਸ਼ਟੀ ਵੀ ਕਰਦਾ ਹੈ।

## ਮਿਥਿਹਾਸਕ ਅੰਸ਼

ਭਗਤ ਰਵਿਦਾਸ ਜੀ ਨੇ ਪਰਮਾਤਮਾ ਦੀ ਭਗਤੀ ਦੀ ਮਹਿਮਾ ਬਿਆਨ ਕਰਨ ਲਈ ਕੁਝ ਹਵਾਲੇ ਮਿਥਿਹਾਸ ਵਿੱਚੋਂ ਵੀ ਦਿੱਤੇ ਹਨ। ਇਸ ਤਰ੍ਹਾਂ ਆਪ ਜੀ ਨੇ ਭਗਤੀ

ਦੀ ਤੁਰੀ ਆਉਂਦੀ ਪੁਰਾਤਨ ਪਰੰਪਰਾ ਨੂੰ ਆਦਰ ਦਿੱਤਾ ਹੈ ਅਤੇ ਆਪਣੇ ਵਿਸ਼ਾਲ ਗਿਆਨ ਵਿੱਚੋਂ ਸੁੱਚੇ ਮੋਤੀ ਵੀ ਪੇਸ਼ ਕੀਤੇ ਹਨ। ਯੁੱਗਾਂ ਬਾਰੇ ਆਪ ਜੀ ਨੇ ਫ਼ਰਮਾਇਆ ਹੈ:

*ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥* *(ਪੰਨਾ ੩੪੬)*

ਸਤਿਯੁਗ ਵਿਚ ਸੱਚ, ਤ੍ਰੇਤੇ ਵਿਚ ਯੱਗ, ਦੁਆਪਰ ਵਿਚ ਪੂਜਾ ਅਤੇ ਕਲਿਯੁਗ ਵਿਚ ਨਾਮ ਪ੍ਰਧਾਨ ਦੱਸੇ ਹਨ। ਇਨ੍ਹਾਂ ਯੁੱਗਾਂ ਦੇ ਜ਼ਿਕਰ ਤੋਂ ਇਲਾਵਾ ਆਪ ਜੀ ਨੇ ਵੇਦ-ਪੁਰਾਣ ਅਤੇ ਸਿਮ੍ਰਤੀਆਂ ਦਾ ਵੀ ਜ਼ਿਕਰ ਕੀਤਾ ਹੈ। ਰਿਸ਼ੀ ਬਿਆਸ ਜੀ ਦੇ ਹਵਾਲੇ ਨਾਲ ਆਪ ਜੀ ਦੱਸਦੇ ਹਨ ਕਿ ਤੱਤ-ਸਾਰ ਰਾਮ-ਨਾਮ ਹੈ। ਕੇਵਲ ਪਰਮਾਤਮਾ ਦਾ ਨਾਮ ਹੀ ਸਭ ਤੋਂ ਉੱਚਾ ਹੈ। ਆਪ ਜੀ ਦਾ ਫ਼ਰਮਾਨ ਹੈ:

*ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ॥*
*ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ॥* *(ਪੰਨਾ ੬੫੮)*

ਇਸੇ ਤਰ੍ਹਾਂ ਸੁਰਤਰ, ਚਿੰਤਾਮਨਿ, ਕਾਮਧੇਨ, ਚਾਰ ਪਦਾਰਥ, ਅਠਾਰਾਂ ਸਿੱਧੀਆਂ, ਨੌਂ ਨਿਧੀਆਂ ਆਦਿ ਸਭ ਪਰਮਾਤਮਾ ਦੇ ਵੱਸ ਵਿਚ ਭਗਤ ਰਵਿਦਾਸ ਜੀ ਨੇ ਦੱਸੀਆਂ ਹਨ:

*ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ॥*
*ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ॥*
*(ਪੰਨਾ ੬੫੮)*

ਸੁਰਤਰ (ਸਵਰਗ ਦੇ ਪੰਜ ਰੁੱਖ ਜੋ ਹਰ ਇੱਛਾ ਪੂਰੀ ਕਰਦੇ ਹਨ), ਚਿੰਤਾਮਨਿ (ਮਨ ਦੀ ਹਰੇਕ ਇੱਛਾ ਪੂਰੀ ਕਰਨ ਵਾਲੀ ਮਣੀ), ਕਾਮਧੇਨ (ਹਰੇਕ ਕਾਮਨਾ ਪੂਰੀ ਕਰਨ ਵਾਲੀ ਗਊ), ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼), ਅਠਾਰਾਂ ਸਿੱਧੀਆਂ ਅਤੇ ਨੌਂ ਨਿਧੀਆਂ ਸਭ ਉਸ ਇੱਕੋ-ਇਕ ਪਰਮਾਤਮਾ ਦੇ ਵੱਸ ਵਿਚ ਹਨ।

ਇੰਦਰ ਦੇਵਤਾ ਅਤੇ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਦੀ ਕਥਾ ਅਤੇ ਪਾਰਵਤੀ ਦੇ ਪਤੀ ਸ਼ਿਵ ਅਤੇ ਬ੍ਰਹਮ ਦੀ ਕਥਾ ਰਾਹੀਂ ਭਗਤ ਰਵਿਦਾਸ ਜੀ ਨੇ ਸੰਕੇਤਕ ਰੂਪ ਵਿਚ ਸਾਨੂੰ ਪੰਜ ਵਿਕਾਰਾਂ (ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ) ਦੁਆਰਾ ਹੁੰਦੀ ਬੰਦੇ ਦੀ ਖ਼ੁਆਰੀ ਬਾਰੇ ਦੱਸਿਆ ਹੈ। ਆਪ ਜੀ ਦਾ ਫ਼ਰਮਾਨ ਹੈ:

*ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥੪॥*
*ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ॥*
*(ਪੰਨਾ ੭੧੦)*

ਭਗਤ ਰਵਿਦਾਸ ਜੀ ਨੇ ਮਿਥਿਹਾਸ ਵਿੱਚੋਂ ਰਿਸ਼ੀ ਬਾਲਮੀਕ, ਅਜਾਮਲ, ਪਿੰਗਲਾ, ਲੁਭਤ, ਕੁੰਚਰ ਆਦਿ ਦੀਆਂ ਮਿਸਾਲਾਂ ਦੇ ਕੇ ਦੱਸਿਆ ਹੈ ਕਿ ਇਹ ਸਾਰੇ ਪਰਮਾਤਮਾ ਦਾ ਨਾਮ ਸਿਮਰਨ ਕਰ ਕੇ ਤਰ ਗਏ। ਜਦੋਂ ਅਜਿਹੀ ਮਾੜੀ ਅਵਸਥਾ ਵਾਲੇ ਲੋਕ ਪਰਮਾਤਮਾ ਦਾ ਨਾਮ ਜਪ ਕੇ ਤਰ ਸਕਦੇ ਹਨ ਤਾਂ ਭਗਤ ਰਵਿਦਾਸ ਜੀ ਆਪਣੇ-ਆਪ ਨੂੰ ਅਤੇ ਸਾਨੂੰ ਸਭ ਨੂੰ ਤਰਨ ਦੀ ਆਸ ਪ੍ਰਤੀ ਉਤਸ਼ਾਹਿਤ ਕਰਦੇ ਹਨ। ਆਪ ਜੀ ਦਾ ਪਵਿੱਤਰ ਫ਼ਰਮਾਨ ਹੈ:

*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥ (ਪੰਨਾ ੧੧੨੪)*

ਹਿੰਦੂ-ਮਿਥਿਹਾਸ ਵਿੱਚੋਂ ਹਵਾਲੇ ਦੇਣ ਤੋਂ ਇਲਾਵਾ ਭਗਤ ਰਵਿਦਾਸ ਜੀ ਨੇ ਇਸਲਾਮ ਵਿਚ ਦਰਸਾਏ ਗਏ 'ਪੁਲ-ਸਿਰਾਤ' ਦਾ ਵੀ ਹਵਾਲਾ ਆਪਣੀ ਬਾਣੀ ਵਿਚ ਦਿੱਤਾ ਹੈ। ਦੋਜ਼ਕ ਦੀ ਅੱਗ ਉੱਤੇ ਬਣਿਆ ਵਾਲ ਜਿੰਨਾ ਬਰੀਕ ਪੁਲ 'ਪੁਲ-ਸਿਰਾਤ' ਕਹਾਉਂਦਾ ਹੈ, ਜਿਸ ਤੋਂ ਹਰ ਇਕ ਨੂੰ ਲੰਘਣਾ ਹੀ ਪਵੇਗਾ। ਭਗਤ ਜੀ ਨੇ 'ਪੁਰ ਸਲਾਤ' ਸ਼ਬਦ ਵਰਤਦੇ ਹੋਏ ਇਸ ਪੁਲ ਦੇ ਰਸਤੇ ਬਾਰੇ ਫ਼ਰਮਾਇਆ ਹੈ:

*ਪੁਰ ਸਲਾਤ ਕਾ ਪੰਥੁ ਦੁਹੇਲਾ॥*
*ਸੰਗਿ ਨ ਸਾਥੀ ਗਵਨੁ ਇਕੇਲਾ॥ (ਪੰਨਾ ੭੯੩)*

ਉਪਰੋਕਤ ਸਾਰੀ ਵਿਚਾਰ ਤੋਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਨੇ ਅਖੌਤੀ ਨੀਵੀਂ ਜਾਤ ਨਾਲ ਸੰਬੰਧਿਤ ਹੋਣ ਕਰਕੇ ਭਾਵੇਂ ਬਾਕਾਇਦਾ ਸਕੂਲੀ ਵਿੱਦਿਆ ਪ੍ਰਾਪਤ ਨਹੀਂ ਸੀ ਕੀਤੀ ਪਰ ਉਨ੍ਹਾਂ ਦੀ ਬਾਣੀ ਦਾ ਅਧਿਐਨ ਸਾਡੀ ਬੁੱਧੀ ਨੂੰ ਅਚੰਭਿਤ ਕਰਦਾ ਹੈ। ਆਪ ਜੀ ਨੂੰ ਪੁਰਾਤਨ ਗ੍ਰੰਥਾਂ ਬਾਰੇ, ਭਗਤੀ ਲਹਿਰ ਬਾਰੇ, ਹਿੰਦੂ-ਮੁਸਲਿਮ ਮਿਥਿਹਾਸ ਬਾਰੇ, ਜੀਵਨ-ਦਰਸ਼ਕ ਦੇ ਡੂੰਘੇ ਤੱਤਾਂ ਬਾਰੇ ਅਤੇ ਸਮਕਾਲੀ ਸਮਾਜ ਬਾਰੇ ਡੂੰਘਾ ਅਨੁਭਵ ਅਤੇ ਗਿਆਨ ਹਾਸਲ ਸੀ। ਆਪ ਜੀ ਦੀ ਬਾਣੀ ਵਿਚ ਇਤਿਹਾਸਿਕ ਅਤੇ ਮਿਥਿਹਾਸਿਕ ਅੰਸ਼ ਨੂੰ ਵਾਚਦਿਆਂ ਇਸ ਵਿਸ਼ਾਲ ਅਤੇ ਡੂੰਘੇ ਗਿਆਨ ਦੀ ਆਪ-ਮੁਹਾਰੇ ਪੁਸ਼ਟੀ ਹੁੰਦੀ ਹੈ।

***ਹਵਾਲੇ/ਟਿੱਪਣੀਆਂ :***

1. *ਡਾ. ਕਮਲਜੀਤ ਕੌਰ, ਲੇਖ 'ਭਗਤ ਰਵਿਦਾਸ ਜੀ ਦੀ ਬਾਣੀ ਵਿਚ ਜਾਤ-ਪਾਤ ਦਾ ਸੰਕਲਪ', ਡਾ. ਬਲਦੇਵ ਸਿੰਘ ਬੱਦਨ ਦੁਆਰਾ ਸੰਪਾਦਿਤ ਪੁਸਤਕ 'ਬਾਣੀ ਭਗਤ ਰਵਿਦਾਸ ਇਕ ਵਿਵੇਚਨ' ਵਿੱਚੋਂ ਸਫ਼ਾ ੧੧੪ .*
2. *ਪ੍ਰੋ. ਪਿਆਰਾ ਸਿੰਘ ਪਦਮ, ਲੇਖ 'ਭਗਤ ਰਵਿਦਾਸ ਸ਼ਾਸਤ੍ਰ', ਸ. ਰੂਪ ਸਿੰਘ ਦੁਆਰਾ ਸੰਪਾਦਿਤ ਪੁਸਤਕ 'ਸੇ ਭਗਤ ਸਤਿਗੁਰ ਮਨਿ ਭਾਏ' ਵਿੱਚੋਂ ਸਫ਼ਾ ੭੩.* ■

# ਸਿੱਖੀ ਸ਼ਾਨ ਅਤੇ ਗੌਰਵ ਦੇ ਚਿੰਨ੍ਹ ਸਰਦਾਰ ਸ਼ਾਮ ਸਿੰਘ ਅਟਾਰੀ

*-ਪ੍ਰੋ: ਕਿਰਪਾਲ ਸਿੰਘ ਬਡੂੰਗਰ**

ਮਨੁੱਖ ਜਾਤੀ ਦੇ ਸਮੁੱਚੇ ਇਤਿਹਾਸ ਨੂੰ ਵਾਚਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਭਿਆਤਾਵਾਂ ਦੀਆਂ ਪ੍ਰਾਪਤੀਆਂ ਸਮੁੱਚੀ ਲੋਕਾਈ ਦੀ ਮਿਹਨਤ ਦਾ ਨਤੀਜਾ ਨਹੀਂ ਸਗੋਂ ਕੁਝ ਮਹਾਨ ਵਿਅਕਤੀਆਂ ਦੀਆਂ ਘਾਲਨਾਵਾਂ, ਕੁਰਬਾਨੀਆਂ, ਸੋਚ, ਸੰਘਰਸ਼ ਅਤੇ ਸੁਯੋਗ ਅਗਵਾਈ ਦਾ ਨਤੀਜਾ ਹੁੰਦੀਆਂ ਹਨ। ਇਤਿਹਾਸ ਨੂੰ ਵਾਚਿਆਂ ਇਹ ਵੀ ਪਤਾ ਲੱਗਦਾ ਹੈ ਕਿ ਜਿੱਥੇ ਸਮੇਂ-ਸਮੇਂ ਧਾਰਮਿਕ ਖੇਤਰ ਵਿਚ ਮਹਾਨ ਗੁਰੂ, ਪੀਰ, ਪੈਗੰਬਰ, ਔਲੀਏ, ਸੰਤ, ਭਗਤ ਅਤੇ ਮਹਾਂਪੁਰਸ਼ ਪੈਦਾ ਹੋਏ ਜਿਨ੍ਹਾਂ ਨੇ ਮਨੁੱਖ-ਮਾਤਰ ਨੂੰ ਅਧਿਆਤਮਕ ਖੇਤਰ ਵਿਚ ਅਗਵਾਈ ਦਿੱਤੀ, ਉੱਥੇ ਰਾਜਨੀਤਕ ਖੇਤਰ ਵਿਚ ਬਹੁਤ ਸਾਰੇ ਰਾਜੇ, ਮਹਾਰਾਜੇ, ਨਵਾਬ, ਬਾਦਸ਼ਾਹ ਆਦਿ ਹੋਏ, ਜਿਨ੍ਹਾਂ ਵਿਚ ਕੁਝ ਧਰਮੀ ਅਤੇ ਪਰਉਪਕਾਰੀ ਵੀ ਸਨ ਪਰੰਤੂ ਬਹੁਤੇ ਜ਼ਾਲਮ, ਜਾਬਰ, ਵਿਲਾਸੀ ਅਤੇ ਡਿਕਟੇਟਰ ਹੀ ਹੋਏ ਹਨ। ਪਹਿਲੀ ਕਿਸਮ ਦੇ ਰਾਜਨੀਤਕਾਂ ਨੇ ਆਪਣੇ-ਆਪਣੇ ਦੇਸ਼ ਵਾਸੀਆਂ ਨੂੰ ਸੁਖ, ਖੁਸ਼ਹਾਲੀ, ਧਾਰਮਿਕ ਅਤੇ ਮਨੁੱਖੀ ਅਜ਼ਾਦੀਆਂ ਯਕੀਨੀ ਬਣਾਈਆਂ ਪਰੰਤੂ ਦੂਸਰੀ ਕਿਸਮ ਦੇ ਰਾਜ-ਨੇਤਾਵਾਂ ਨੇ ਲੋਕਾਂ ਨੂੰ ਲੁੱਟਿਆ, ਕੁੱਟਿਆ, ਧਾਰਮਿਕ ਅਤੇ ਮਨੁੱਖੀ ਅਜ਼ਾਦੀਆਂ ਦਾ ਘਾਣ ਕੀਤਾ ਅਤੇ ਆਪਣੀ ਜ਼ਾਲਮ ਤਲਵਾਰ ਨਾਲ ਨਿਰਦੋਸ਼ਾਂ ਦਾ ਖ਼ੂਨ ਵਹਾਇਆ। ਮੈਦਾਨ-ਏ-ਜੰਗ ਵਿਚ ਜੂਝਣ ਵਾਲੇ ਜੰਗਜੂ ਜਰਨੈਲ ਵੀ ਸੰਸਾਰ ਨੇ ਵੇਖੇ ਜਿਨ੍ਹਾਂ ਨੇ ਆਪਣੇ-ਆਪਣੇ ਸਮੇਂ ਜੰਗਾਂ, ਯੁੱਧਾਂ ਵਿਚ ਨਾਮਣਾ ਖੱਟਿਆ ਅਤੇ ਉਹ ਆਪਣੇ-ਆਪਣੇ ਦੇਸ਼ ਜਾਂ ਧਰਮ ਲਈ ਜੂਝੇ। ਅਜੋਕੇ ਸੰਸਾਰ ਇਤਿਹਾਸ ਵਿਚ ਮਹਾਂਭਾਰਤ ਦੇ ਯੁੱਧ ਵਿਚ ਜੂਝਣ ਵਾਲੇ ਅਰਜਨ ਮਹਾਂਬਲੀ, ਫਰਾਂਸ ਦੇ ਸਮਰਾਟ ਨੈਪੋਲੀਅਨ ਬੋਨਾ ਪਾਰਟ, ਯੂਨਾਨ ਦੇ ਬਾਦਸ਼ਾਹ ਸਿਕੰਦਰੇ ਆਜ਼ਮ, ਬਿਸਮਾਰਕ, ਹਿਟਲਰ, ਚਰਚਿਲ ਆਦਿ ਦੀ ਸੰਸਾਰ-ਪ੍ਰਸਿੱਧ ਜਰਨੈਲਾਂ ਵਿਚ ਚਰਚਾ ਕੀਤੀ ਹੋਈ ਹੈ। ਇਹ ਸਾਰੇ ਹੀ ਜਰਨੈਲ ਆਪਣੇ-ਆਪਣੇ ਦੇਸ਼ ਦੇ ਜਾਂ ਤਾਂ ਬਾਦਸ਼ਾਹ ਸਨ ਜਾਂ ਆਪਣੇ-ਆਪਣੇ ਦੇਸ਼ ਦੀਆਂ ਮਜਬੂਤ ਅਤੇ ਪੂਰੀ ਮੁਹਾਰਤ ਪ੍ਰਾਪਤ ਫੌਜਾਂ ਦੇ ਮੁਖੀ ਸਨ ਪਰੰਤੂ ਖਾਲਸਾ ਪੰਥ ਨੇ ਜਿਨ੍ਹਾਂ ਜਰਨੈਲਾਂ ਨੂੰ ਪੈਦਾ ਕੀਤਾ ਜਦੋਂ ਉਨ੍ਹਾਂ ਦੇ ਸਮੇਂ ਦੇ ਹਾਲਾਤ ਅਤੇ ਸਥਿਤੀ ਦੇ ਪਰਿਪੇਖ

** ਚੇਅਰਮੈਨ ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ; ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਵਿਚ ਉਨ੍ਹਾਂ ਨੂੰ ਪਰਖਦੇ ਹਾਂ ਤਾਂ ਸਹਿਜੇ ਹੀ ਹਰ ਸਿਆਣਾ ਮਨੁੱਖ, ਭਾਵੇਂ ਉਹ ਵਿਚਾਰਾਂ ਜਾਂ ਹੋਰ ਕਾਰਨਾਂ ਕਰਕੇ ਵਿਰੋਧੀ ਹੀ ਕਿਉਂ ਨਾ ਹੋਵੇ ਇਹ ਮੰਨਦਾ ਹੈ ਕਿ ਖਾਲਸਾ ਪੰਥ ਦੇ ਜਰਨੈਲ ਬੇਜੋੜ, ਲਾਸਾਨੀ ਅਤੇ ਬੇਮਿਸਾਲ ਸਨ। ਸ਼ੁਰੂ-ਸ਼ੁਰੂ ਵਿਚ ਉਨ੍ਹਾਂ ਦਾ ਕੋਈ ਘਰ-ਘਾਟ ਨਹੀਂ ਸੀ, ਉਨ੍ਹਾਂ ਪਾਸ ਕੋਈ ਮੁਲਕੀ ਮੁਹਾਰਤ ਪ੍ਰਾਪਤ ਸੰਗਠਤ ਰੂਪ ਵਿਚ ਬਾਕਾਇਦਾ ਫੌਜ ਨਹੀਂ ਸੀ। ਗੋਲ਼ਾ-ਬਾਰੂਦ ਜਾਂ ਹੋਰ ਜੰਗੀ ਹਥਿਆਰ ਅਤੇ ਸਾਜ਼ੋ-ਸਾਮਾਨ ਨਹੀਂ ਸਨ। ਬਸ ਕੇਵਲ ਸਤਿਗੁਰਾਂ ਦਾ ਥਾਪੜਾ, ਦੇਸ਼ ਅਤੇ ਕੌਮ ਦੀ ਸੇਵਾ ਦਾ ਜਜ਼ਬਾ ਅਤੇ ਨਿਸ਼ਾਨਾ ਸੀ, ਨੇਕ, ਇਮਾਨਦਾਰ, ਕਿਰਤੀ, ਧਰਮੀ ਲੋਕਾਂ ਦੀ ਸੁਰੱਖਿਆ, ਧੀਆਂ-ਭੈਣਾਂ ਦੀ ਇਜ਼ਤ-ਆਬਰੂ ਨੂੰ ਮਹਿਫੂਜ਼ ਰੱਖਣਾ ਸੀ। ਵਿਰੋਧ ਕੇਵਲ ਤੇ ਕੇਵਲ ਜਾਬਰ ਦੇ ਜਬਰ, ਜ਼ਾਲਮ ਦੇ ਜ਼ੁਲਮ, ਬੇਇਨਸਾਫੀ, ਲੁੱਟ, ਕੁੱਟ, ਧੱਕੇਸ਼ਾਹੀ ਅਤੇ ਧਾਰਮਿਕ ਕੱਟੜਤਾ ਦਾ ਹੀ ਸੀ। ਉਹ ਮਨੁੱਖੀ ਅਧਿਕਾਰਾਂ, ਧਾਰਮਿਕ ਅਤੇ ਮਨੁੱਖੀ ਅਜ਼ਾਦੀਆਂ, ਸਾਂਝੀਵਾਲਤਾ ਅਤੇ ਸਦਾਚਾਰਕ ਕਦਰਾਂ-ਕੀਮਤਾਂ ਦੇ ਅਲੰਬਰਦਾਰ ਸਨ। ਇਨ੍ਹਾਂ ਮਹਾਨ ਜਰਨੈਲਾਂ ਨੇ ਆਪਣੇ ਬਹਾਦਰੀ ਅਤੇ ਸੂਰਮਗਤੀ ਦੇ ਕਾਰਨਾਮਿਆਂ, ਉੱਚੇ-ਸੁੱਚੇ ਜੀਵਨ ਅਤੇ ਪ੍ਰਾਪਤੀਆਂ ਨਾਲ ਇਤਿਹਾਸ ਦੇ ਰੁਖ ਹੀ ਮੋੜ ਦਿੱਤੇ ਅਤੇ ਇਸ ਵਿਚ ਨਵੇਂ ਤੋਂ ਨਿਵੇਕਲੇ ਅਧਿਆਇ ਜੋੜ ਦਿੱਤੇ।

ਭਾਰਤ ਉੱਤੇ ਹਜ਼ਰਤ ਮੁਹੰਮਦ ਜੀ ਦੇ ੬੩੨ ਈ: ਵਿਚ ਵਫਾਤ (ਚਲਾਣੇ) ਪਾਉਣ ਤੋਂ ੮੦ ਵਰ੍ਹੇ ਬਾਅਦ ਅਫਗਾਨਿਸਤਾਨ ਦੇ ਮੁਹੰਮਦ ਬਿਨ ਕਾਸਮ ਨੇ ਹਮਲਾ ਕੀਤਾ। ਉਸ ਉਪਰੰਤ ਇਸਲਾਮ ਦੇ ਅਲੰਬਰਦਾਰਾਂ ਵੱਲੋਂ ਹਮਲਾ-ਦਰ-ਹਮਲਾ ਹੁੰਦਾ ਰਿਹਾ ਅਤੇ ਉਹ ਦੇਸ਼ ਨੂੰ ਲੁੱਟ ਕੇ, ਕੁੱਟ ਕੇ, ਇੱਥੋਂ ਦੇ ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਕਰਕੇ ਅਤੇ ਦੇਸ਼ ਦੀਆਂ ਬਹੁ-ਬੇਟੀਆਂ ਦੀ ਇੱਜ਼ਤ-ਆਬਰੂ ਨਾਲ ਖਿਲਵਾੜ ਕਰਕੇ ਜਾਂਦੇ ਰਹੇ ਪਰੰਤੂ ਉਨ੍ਹਾਂ ਨੂੰ ਅੱਗੋਂ ਰੋਕਣ ਅਤੇ ਟੋਕਣ ਵਾਲਾ ਕੋਈ ਨਹੀਂ ਸੀ। ਜਾਤ-ਪਾਤ, ਊਚ-ਨੀਚ ਤੇ ਵਰਣ-ਵੰਡ ਕਾਰਨ ਜਨਤਾ ਖਿੱਲਰੀ ਪਈ ਸੀ। ਛੋਟੇ-ਛੋਟੇ ਰਾਜੇ ਆਪਸ ਵਿਚ ਲੜਨ, ਲੋਕਾਂ ਦਾ ਖੂਨ ਚੂਸਣ ਅਤੇ ਆਪਣੇ ਵਿਲਾਸੀ ਜੀਵਨ ਵਿਚ ਮਸ਼ਰੂਫ ਹਨ। ਉਹ ਆਪਣੇ ਦੇਸ਼-ਪ੍ਰੇਮ ਅਤੇ ਰਾਜ-ਧਰਮ ਤੋਂ ਕੋਰੇ ਹੋ ਗਏ ਸਨ। ਉਹ ਆਪਣੇ ਭਾਰਤੀ ਭਾਈ ਰਾਜਿਆਂ ਨੂੰ ਸ਼ਰੀਕ ਸਮਝਦੇ ਸਨ ਅਤੇ ਉਨ੍ਹਾਂ ਵਿਰੁੱਧ ਵਿਦੇਸ਼ੀ ਜਰਵਾਣਿਆਂ ਦੀ ਮਦਦ ਕਰਦੇ ਸਨ। ਉਨ੍ਹਾਂ ਲਈ 'ਘਰ ਦਾ ਦੂਰ ਗਵਾਂਢੀ ਨੇੜੇ' ਸੀ। ੧੧੯੨ ਈ: ਵਿਚ ਮੁਹੰਮਦ ਗੋਰੀ ਨੇ ਦਿੱਲੀ ਦੇ ਤਖਤ ਉੱਤੇ ਕਬਜ਼ਾ ਕਰ ਕੇ ਭਾਰਤ ਵਿਚ ਇਸਲਾਮੀ ਰਾਜ ਲਾਗੂ ਕਰ ਦਿੱਤਾ। ਲੋਧੀ ਖਾਨਦਾਨ ਦੇ ਬਾਦਸ਼ਾਹ ਇਬਰਾਹੀਮ ਲੋਧੀ, ਬਹਿਲੋਲ ਲੋਧੀ, ਸਿਕੰਦਰ ਲੋਧੀ ਵੀ ਆਪਣੀਆਂ ਕਮੀਆਂ ਅਤੇ ਕਮਜ਼ੋਰੀਆਂ ਦਾ ਸ਼ਿਕਾਰ ਹੋ ਗਏ ਜਿਸ ਕਾਰਨ ਸੰਮਤ ੧੫੭੮ ਵਿਚ ਅਫਗਾਨਿਸਤਾਨ ਦੇ ਬਾਦਸ਼ਾਹ ਬਾਬਰ ਨੇ ਹਮਲਾ ਕੀਤਾ ਅਤੇ ਉਸ ਨੇ ਦੇਸ਼ ਵਿਚ ਮੁਗਲ ਰਾਜ ਸਥਾਪਤ ਕਰ ਲਿਆ। ਉਸ ਦੇ ਪੁੱਤਰ ਹਮਾਯੂੰ ਨੂੰ ਸੰਮਤ ੧੫੯੭ ਵਿਚ

ਸ਼ੇਰ ਸ਼ਾਹ ਸੂਰੀ ਨੇ ਹਰਾ ਕੇ ਦੇਸ਼ ਉੱਤੇ ਆਪਣਾ ਰਾਜ ਸਥਾਪਿਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦੀ ਗਵਾਹੀ ਇਉਂ ਭਰਦੇ ਹਨ,"ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ" ਗੱਲ ਕੀ, ਦੇਸ਼ ਉੱਤੇ ਵਾਰ-ਵਾਰ ਹਮਲੇ ਹੁੰਦੇ ਰਹੇ ਪਰੰਤੂ ਉਨ੍ਹਾਂ ਨੂੰ ਹਟਕਣ ਅਤੇ ਵਰਜਣ ਵਾਲਾ ਕੋਈ ਨਹੀਂ ਸੀ। ਪਹਿਲੀ ਵਾਰ ਭਾਰਤ ਦੇ ਪੰਜਾਬ ਸੂਬੇ ਤੋਂ ਇਕ ਬੁਲੰਦ ਅਵਾਜ਼ ਗੂੰਜੀ ਅਤੇ ਉਸ ਨੇ ਬਾਬਰ ਨੂੰ ਜਾਬਰ, ਜਮ ਰੂਪ ਆਦਿ ਕਹਿ ਕੇ ਵੰਗਾਰਿਆ ਅਤੇ ਆਪਣੇ ਦੇਸ਼-ਵਾਸੀਆਂ ਅਤੇ ਦੇਸ਼ ਵਿਚ ਭਿੰਨ-ਭਿੰਨ ਇਲਾਕਿਆਂ ਉੱਤੇ ਰਾਜ ਕਰਨ ਵਾਲੇ ਰਜਵਾੜਿਆਂ ਅਤੇ ਧਾਰਮਿਕ ਖੇਤਰ ਵਿਚ ਕਾਰਜਸ਼ੀਲ ਲੋਕਾਂ ਨੂੰ ਬਾਬਰ ਦੇ ਹਮਲੇ ਵਿਰੁੱਧ ਉੱਠ ਖੜ੍ਹੇ ਹੋਣ ਲਈ ਵੰਗਾਰਿਆ। ਇਹ ਬੁਲੰਦ ਅਵਾਜ਼ ਸੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ। ਸਰ ਮੁਹੰਮਦ ਇਕਬਾਲ ਇਸੇ ਬੁਲੰਦ ਅਵਾਜ਼ ਬਾਰੇ ਇਉਂ ਲਿਖਦੇ ਹਨ:

*ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ,*
*ਹਿੰਦ ਕੋ ਇਕ ਮਰਦੇ ਕਾਮਲ ਨੇ ਜਗਾਇਆ ਖ਼ਾਬ ਸੇ।*

ਇਹ ਬੁਲੰਦ ਅਵਾਜ਼ ਲਗਾਤਾਰ ਦਸ ਗੁਰੂ ਸਾਹਿਬਾਨ ਦੇ ਰੂਪ ਵਿਚ ਗੂੰਜਦੀ ਰਹੀ ਅਤੇ ਭਾਰਤ ਵਿਚ (ਧਰਮ ਯੁੱਧ) ਮੁਕੰਮਲ ਇਨਕਲਾਬ ਦੀ ਸ਼ੁਰੂਆਤ ਹੋਈ। ਇਸ (ਧਰਮ ਯੁੱਧ) ਇਨਕਲਾਬੀ ਸੰਘਰਸ਼ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੇਟਿਆਂ ਅਤੇ ਮਾਤਾ ਜੀ ਅਤੇ ਅਨੇਕ ਹੋਰ ਸਿੰਘਾਂ-ਸਿੰਘਣੀਆਂ ਨੇ ਸ਼ਹੀਦੀਆਂ ਪਾਈਆਂ। ੧੬੯੯ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਨਾ ਅਤੇ ਸਾਜਨਾ ਕੀਤੀ ਜਿਸ ਦਾ ਮਨੋਰਥ ਅਤੇ ਨਿਸ਼ਾਨਾ ਦਸਮੇਸ਼ ਜੀ ਨੇ ਆਪਣਾ ਜੀਵਨ-ਮਨੋਰਥ ਦੱਸਦਿਆਂ ਸਪਸ਼ਟ ਰੂਪ ਵਿਚ ਨਿਸ਼ਚਿਤ ਕਰ ਦਿੱਤਾ। ਫੁਰਮਾਨ ਹੈ:

*ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।*
*ਧਰਮ ਚਲਾਵਨ ਸੰਤ ਉਭਾਰਨ ਦੁਸਟ ਸਭਨ ਕੋ ਮੂਲ ਉਪਾਰਨ।*

ਗੁਰਮਤਿ ਫਲਸਫਾ ਆਤਮਿਕ ਅਤੇ ਸੰਸਾਰਕ ਪੱਧਰ ਉੱਤੇ ਰਸਾਤਲ ਵੱਲ ਚਲੀ ਗਈ ਮਨੁੱਖੀ ਜ਼ਿੰਦਗੀ ਨੂੰ ਸਹੀ ਸੇਧ ਦੇ ਕੇ ਉਸ ਅੰਦਰ ਉੱਚੇ-ਸੁੱਚੇ ਅਤੇ ਮਿਆਰੀ ਜੀਵਨ-ਅਚਾਰ, ਵਿਹਾਰ, ਸੋਚ ਅਤੇ ਸ਼ੁੱਧ ਅਹਾਰ ਦੁਆਰਾ ਨਵਾਂ, ਨਰੋਆ, ਨਿਰਮਲ, ਉੱਚਤਮ ਗੁਣਾਂ ਵਾਲਾ, ਹਰ ਖੇਤਰ ਵਿਚ ਸੂਰਮਿਆਂ ਵਾਲਾ ਜੀਵਨ ਜਿਉਣ ਦਾ ਚੱਜ ਬਖਸ਼ਦੀ ਹੈ। ਅਜਿਹਾ ਮਨੁੱਖ ਇੱਕੋ ਸਮੇਂ ਸੰਤ ਵੀ ਹੈ ਅਤੇ ਸਿਪਾਹੀ ਵੀ, ਗ੍ਰਿਹਸਤੀ ਵੀ ਹੈ ਤੇ ਤਿਆਗੀ ਵੀ, ਉਹ ਕਿਰਤੀ ਵੀ ਹੈ ਅਤੇ ਪਰਉਪਕਾਰੀ ਵੀ। ਗੁਰਮਤਿ ਮਨੁੱਖ ਨੂੰ ਸਰਬਗੁਣਾਂ ਭਰਪੂਰ ਮਨੁੱਖ ਬਣਾਉਣ ਦੇ ਸਮਰੱਥ ਹੈ। ਉਸ ਦੀ ਸੋਚ "ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ" ਦੀ ਵੰਗਾਰ ਹੋ ਨਿੱਬੜਦੀ ਹੈ। ਉਹ ਛਾਤੀ ਡਾਹ ਕੇ ਹਰ ਪ੍ਰਕਾਰ ਦੀਆਂ ਚੁਣੌਤੀਆਂ ਦਾ ਸਾਹਮਣਾ

ਕਰਨ ਲਈ ਤੱਤਪਰ ਰਹਿੰਦਾ ਹੈ। ਮਨੁੱਖ ਅੰਦਰ ਹਉਮੈ, ਵਿਸ਼ੇ-ਵਿਕਾਰਾਂ, ਕਰਮ-ਕਾਂਡਾਂ, ਪਾਖੰਡਵਾਦ, ਨਿਜ ਸੁਆਰਥ, ਭਰਮ-ਭੁਲੇਖਿਆਂ ਕਾਰਨ ਉਸ ਦੀ ਆਤਮਾ ਉੱਤੇ ਜੰਮੀ ਅਗਿਆਨਤਾ ਦੀ ਧੁੰਦ ਕਾਰਨ ਉਹ ਆਤਮਿਕ ਅਤੇ ਸੰਸਾਰਕ ਤੌਰ ਉੱਤੇ ਬਲਹੀਣ, ਨਿਕਾਰਾ, ਬੇਵੱਸ ਅਤੇ ਨਿਤਾਣਾ ਹੋ ਜਾਂਦਾ ਹੈ। ਡੂੰਘੇ ਨਿਘਾਰ ਵੱਲ ਗਈ ਅਜਿਹੀ ਮਨੁੱਖੀ ਜ਼ਿੰਦਗੀ ਬਾਰੇ ਗੁਰੂ ਜੀ ਇਉਂ ਦੱਸਦੇ ਹਨ:

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥* *(ਪੰਨਾ ੧੪੨੯)*

ਗੁਰਮਤਿ ਮਨੁੱਖ ਨੂੰ ਰਸਾਤਲ ਵਿੱਚੋਂ ਕੱਢ ਕੇ ਸੰਸਾਰ ਦਾ ਹਰ ਪ੍ਰਕਾਰੀ ਬਲਸ਼ਾਲੀ ਉਚਤਮ ਜੀਵ ਬਣਾਉਣ ਦਾ ਮਹਾਨ, ਨਿਵੇਕਲਾ ਅਤੇ ਅਦੁੱਤੀ ਫਲਸਫਾ ਹੈ। ਇਸ ਤਰ੍ਹਾਂ 'ਗੁਰਮਤਿ ਦੇ ਗਾਡੀ ਰਾਹ' ਚੱਲਣ ਵਾਲਾ ਮਨੁੱਖ ਸਾਰੀਆਂ ਅਧਿਆਤਮਕ ਅਤੇ ਸੰਸਾਰਕ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੀ ਨਹੀਂ ਹੋ ਜਾਂਦਾ ਸਗੋਂ ਉਹ ਉਨ੍ਹਾਂ ਉੱਤੇ ਫ਼ਤਿਹ ਵੀ ਪਾ ਲੈਂਦਾ ਹੈ। ਉਸ ਅੰਦਰ ਸਵੈ-ਵਿਸ਼ਵਾਸ ਅਤੇ ਦ੍ਰਿੜ੍ਹਤਾ ਪਰਪੱਕ ਹੋ ਜਾਂਦੀ ਹੈ। ਉਹ ਮਨੁੱਖੀ ਵਿਕਾਸ ਦਾ ਸਿਖਰ ਹੈ। ਉਹ ਖਾਲਸਾ ਹੈ, ਗੁਰਸਿੱਖ ਹੈ, ਗੁਰਮੁਖ ਹੈ, ਸੰਤ-ਸਿਪਾਹੀ ਹੈ। ਗੁਰਵਾਕ ਹੈ:

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥* *(ਪੰਨਾ ੧੪੨੯)*

ਇੱਥੇ ਪਹੁੰਚ ਕੇ ਮਨੁੱਖ ਪਰਮਾਤਮਾ ਨਾਲ ਇਕਰੂਪ ਹੀ ਹੋ ਜਾਂਦਾ ਹੈ ਅਤੇ ਉਸ ਦੀ ਰੂਹ ਪੁਕਾਰ ਉੱਠਦੀ ਹੈ, "ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ" ਤਥਾ "ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ" ਅਤੇ ਕਬੀਰ ਜੀ ਇਉਂ ਫਰਮਾਉਂਦੇ ਹਨ:-

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* *(ਪੰਨਾ ੯੬੯)*

ਬਸ! ਵਿਰੋਧ ਕੇਵਲ ਤੇ ਕੇਵਲ ਜਾਬਰ, ਜਾਲਮ, ਪਾਖੰਡਵਾਦ, ਕਰਮਕਾਂਡ, ਕੂੜ ਅਤੇ ਕਪਟ ਦਾ ਹੈ ਕਿਉਂਕਿ ਇਹ ਸਭ ਗੈਰ-ਕੁਦਰਤੀ ਵਰਤਾਰਾ ਹੈ। 'ਗੁਰ ਸੋਭਾ' ਗ੍ਰੰਥ ਦੇ ਪੰਜਵੇਂ ਅਧਿਆਇ ਵਿਚ ਖਾਲਸੇ ਦੇ ਨਿਸ਼ਾਨੇ ਬਾਰੇ ਇਉਂ ਸਪਸ਼ਟ ਕੀਤਾ ਗਿਆ ਹੈ:-

*ਅਸੁਰ ਸੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ।*
*ਸੰਕਟ ਨਿਬਾਰਬੇ ਕੋ ਖਾਲਸਾ ਬਨਾਯੋ ਹੈ।*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਾਰ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੪ ਲੜਾਈਆਂ ਲੜੀਆਂ ਅਤੇ ਇਨ੍ਹਾਂ ਸਾਰੀਆਂ ਲੜਾਈਆਂ ਵਿਚ ਜਿੱਤ ਪ੍ਰਾਪਤ ਕਰ ਕੇ ਗੁਰੂ ਸਾਹਿਬਾਨ ਨੇ ਮੁਸਲਮਾਨ ਮੁਗਲਾਂ ਅਤੇ ਪਠਾਣਾਂ ਦੇ 'ਅਜਿੱਤ ਹੋਣ' ਦਾ

ਭਰਮ ਤੋੜਿਆ ਅਤੇ ਵੱਡੇ-ਵੱਡੇ ਮੁਗਲ ਅਤੇ ਪਠਾਣ ਜਰਨੈਲਾਂ ਨੂੰ ਧੂਲ ਚਟਾ ਦਿੱਤੀ। ਹੁਣ ਭਾਰਤ ਦੀ ਧਰਤੀ ਉੱਤੇ 'ਸਿੰਘ ਨਾਦ' ਗੂੰਜਣ ਲੱਗਾ। ੭ ਅਗਸਤ, ੧੭੦੮ ਈ: ਨੂੰ ਦਸਮੇਸ਼ ਪਿਤਾ ਤੋਂ ਅੰਮ੍ਰਿਤਪਾਨ ਕਰ ਕੇ, ਥਾਪੜਾ ਪ੍ਰਾਪਤ ਕਰਕੇ, ਪੰਜ ਤੀਰ, ਨਗਾਰਾ, ਕੇਸਰੀ ਨਿਸ਼ਾਨ ਸਾਹਿਬ, ਖੰਡਾ, ਪੰਜ ਸਲਾਹਕਾਰ ਅਤੇ ਵੀਹ ਸੰਘਰਸ਼ੀ ਯੋਧੇ ਲੈ ਕੇ ਨੰਦੇੜ (ਹੁਣ ਸ੍ਰੀ ਹਜ਼ੂਰ ਸਾਹਿਬ) ਤੋਂ ਬਾਬਾ ਬੰਦਾ ਸਿੰਘ ਬਹਾਦਰ ਜਾਬਰਾਂ, ਜ਼ਾਲਮਾਂ ਅਤੇ ਭਾਰਤੀ ਅਕ੍ਰਿਤਘਣ, ਵਿਲਾਸੀ ਅਤੇ ਮੁਗਲਾਂ ਦੇ ਗੁਲਾਮ ਰਜਵਾੜਿਆਂ ਨੂੰ ਸਬਕ ਸਿਖਾਉਣ ਅਤੇ ਤੁਰਕਾਂ ਵੱਲੋਂ ੭੦੦ ਸਾਲ ਪਹਿਲਾਂ ਖੋਹੀ ਭਾਰਤੀ ਅਜ਼ਾਦੀ ਨੂੰ ਬਹਾਲ ਕਰਾਉਣ ਹਿਤ ਚੱਲਿਆ। ਥੋੜ੍ਹੇ ਸਮੇਂ ਵਿਚ ਹੀ ਉਸ ਨੇ ਉੱਤਰੀ ਭਾਰਤ ਦਾ ਵੱਡਾ ਹਿੱਸਾ ਜਿੱਤ ਕੇ ੧੪ ਮਈ, ੧੭੧੦ ਈ: ਨੂੰ ਪਹਿਲੇ ਸਿੱਖ ਲੋਕ ਰਾਜ ਦੀ ਸਥਾਪਨਾ ਕੀਤੀ। ਦੁਨੀਆਂ ਦੇ ਵੱਡੇ ਤੋਂ ਵੱਡੇ ਜਰਨੈਲ ਵੀ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਸਾਹਮਣੇ ਬੌਣੇ ਨਜ਼ਰ ਆਉਂਦੇ ਹਨ। ਉਨ੍ਹਾਂ ਦੇ ੯ ਜੂਨ, ੧੭੧੬ ਈ: ਨੂੰ ਸ਼ਹੀਦੀ ਪਾ ਜਾਣ ਉਪਰੰਤ ਵੀ ਸਿੱਖ ਸੰਘਰਸ਼ ਜਾਰੀ ਰਿਹਾ। ਭਾਵੇਂ ਸਿੱਖਾਂ ਨੇ ਜਾਬਰਾਂ ਦੇ ਬਹੁਤ ਵੱਡੇ ਜ਼ੁਲਮ ਝੱਲੇ ਪਰ ਉਨ੍ਹਾਂ ਨੇ ਧਰਮ ਅਤੇ ਹੌਂਸਲਾ ਨਹੀਂ ਹਾਰਿਆ। ੧੭੪੬ ਈ: ਵਿਚ ਜ਼ਿਲ੍ਹਾ ਗੁਰਦਾਸਪੁਰ ਦੇ ਕਾਹਨੂੰਵਾਨ ਛੰਭ ਵਿਚ ਹੋਏ ਖੂਨੀ ਸੰਘਰਸ਼ ਜਿਸ ਨੂੰ 'ਛੋਟਾ ਘੱਲੂਘਾਰਾ' ਕਰਕੇ ਜਾਣਿਆ ਜਾਂਦਾ ਹੈ, ਵਿਚ ਖਾਲਸਾ ਪੰਥ ਦਾ ਬਹੁਤ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਪਰੰਤੂ ਹੌਂਸਲੇ ਨਹੀਂ ਢਾਹੇ ਸਗੋਂ ੨੯ ਮਾਰਚ, ੧੭੪੮ ਈ: ਨੂੰ ਸੰਘਰਸ਼ੀ ਖਾਲਸਾ ਪੰਥ ਦੀ ਵਿਉਂਤਬੰਦੀ ਕਰਦਿਆਂ ਸ੍ਰੀ ਅਕਾਲ ਤਖਤ ਸਾਹਿਬ ਉੱਤੇ ੧੨ ਜਥੇ ਵੱਖ-ਵੱਖ ਜਥੇਦਾਰਾਂ ਦੀ ਕਮਾਨ ਹੇਠ ਗਠਿਤ ਕੀਤੇ ਗਏ ਜਿਨ੍ਹਾਂ ਨੂੰ ਬਾਅਦ ਵਿਚ ੧੨ ਮਿਸਲਾਂ ਦਾ ਨਾਮ ਦਿੱਤਾ ਗਿਆ। ਇਨ੍ਹਾਂ ਬਾਰਾਂ ਮਿਸਲਾਂ ਨੇ ਵੀ ਦੇਸ਼ ਦੀ ਅਜ਼ਾਦੀ ਅਤੇ ਧਰਮ ਦੀ ਰੱਖਿਆ ਹਿਤ ਮਹੱਤਵਪੂਰਨ ਸੰਘਰਸ਼ ਜਾਰੀ ਰੱਖਿਆ। ਇਨ੍ਹਾਂ ਦੇ ਜਰਨੈਲ (ਸਰਦਾਰ) ਧਰਮੀ ਅਤੇ ਸੰਘਰਸ਼ੀ ਯੋਧੇ ਸਨ ਭਾਵ ਉਹ ਸੰਤ ਵੀ ਸਨ ਅਤੇ ਸਿਪਾਹੀ ਵੀ ਸਨ। ਉਹ ਮੈਦਾਨ-ਏ-ਜੰਗ ਵਿਚ ਦੁਸ਼ਮਣ ਨੂੰ ਧੂਲ ਵੀ ਚਟਾਉਂਦੇ ਸਨ ਅਤੇ ਵਿਹਲੇ ਸਮੇਂ ਧਰਮ ਪ੍ਰਚਾਰ/ਅੰਮ੍ਰਿਤ ਸੰਚਾਰ ਵੀ ਕਰਦੇ ਸਨ। ਇਨ੍ਹਾਂ ਵਿਚ ਜਥੇ. ਜੱਸਾ ਸਿੰਘ ਆਹਲੂਵਾਲੀਆ, ਨਵਾਬ ਕਪੂਰ ਸਿੰਘ, ਜਥੇਦਾਰ ਜੱਸਾ ਸਿੰਘ ਰਾਮਗੜ੍ਹੀਆ, ਜਥੇ. ਬਘੇਲ ਸਿੰਘ ਅਤੇ ਜਥੇ. ਚੜ੍ਹਤ ਸਿੰਘ ਸ਼ੁਕਰਚੱਕੀਆ ਖਾਸ ਵਰਣਨਯੋਗ ਹਨ। ਇਨ੍ਹਾਂ ਮਹਾਨ ਜਰਨੈਲਾਂ ਦੀ ਬਹਾਦਰੀ ਦਾ ਅੰਦਾਜ਼ਾ ਇਸ ਇਕ ਘਟਨਾ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ੫ ਫਰਵਰੀ, ੧੭੬੨ ਈ: ਨੂੰ ਅਹਿਮਦ ਸ਼ਾਹ ਅਬਦਾਲੀ, ਨਵਾਬ ਮਲੇਰਕੋਟਲਾ, ਸੂਬੇਦਾਰ ਸਰਹੰਦ, ਰਾਏਕੋਟ ਅਤੇ ਲੁਧਿਆਣਾ ਦੀਆਂ ਫੌਜਾਂ ਦੇ ਅਚਾਨਕ ਕੀਤੇ ਹਮਲੇ ਵਿਚ ਇਤਿਹਾਸਕਾਰਾਂ ਅਨੁਸਾਰ ੩੦ ਤੋਂ ੩੫ ਹਜ਼ਾਰ ਸਿੰਘ-ਸਿੰਘਣੀਆਂ ਅਤੇ ਭੁਝੰਗੀਆਂ ਨੇ ਸ਼ਹੀਦੀ ਪਾਈ ਪਰੰਤੂ ਅੰਤ ਜਿੱਤ

ਖਾਲਸਾ ਪੰਥ ਦੀ ਹੋਈ। ਇਸ ਯੁੱਧ ਨੂੰ ਇਤਿਹਾਸ ਵਿਚ 'ਵੱਡਾ ਘੱਲੂਘਾਰਾ' ਕਰਕੇ ਯਾਦ ਕੀਤਾ ਜਾਂਦਾ ਹੈ ਜੋ ਜ਼ਿਲ੍ਹਾ ਸੰਗਰੂਰ ਦੇ ਪਿੰਡ ਕੁੱਪ ਕਲਾਂ, ਰਹੀੜਾ, ਕੁਤਬਾ ਬਾਹਮਣੀਆਂ ਅਤੇ ਗਹਿਲਾਂ ਦੀ ਸਰ-ਜ਼ਮੀਨ ਉੱਤੇ ਲੜਿਆ ਗਿਆ। ਹੈਰਾਨੀਜਨਕ ਹੀ ਸੀ ਕਿ ਇਨ੍ਹਾਂ ਮਿਸਲਾਂ ਉੱਤੇ ਅਧਾਰਿਤ ਇਹੋ 'ਦਲ ਖਾਲਸਾ' ੭ ਮਾਰਚ, ੧੭੬੩ ਈ: ਨੂੰ ਦਿੱਲੀ ਫਤਿਹ ਕਰ ਰਿਹਾ ਹੈ ਅਤੇ ਇਸ ਤਰ੍ਹਾਂ ਸਿੰਘਾਂ ਦੇ ਦਲ ਖਾਲਸੇ ਨੇ ਦਿੱਲੀ ਕਈ ਵਾਰ ਫਤਿਹ ਕੀਤੀ। ਲੰਮੇ ਸੰਘਰਸ਼ ਉਪਰੰਤ ੧੭੯੯ ਈ: ਵਿਚ ਜਥੇ. ਚੜ੍ਹਤ ਸਿੰਘ ਸ਼ੁਕਰਚੱਕੀਆ ਦੇ ਪੋਤਰੇ ਅਤੇ ਜਥੇਦਾਰ ਮਹਾਂ ਸਿੰਘ ਦੇ ਪੁੱਤਰ ੧੯ ਵਰ੍ਹਿਆਂ ਦੇ ਸਰਦਾਰ ਰਣਜੀਤ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਸ਼ਾਹ ਜਮਾਨ ਖਾਨ ਨੂੰ ਹਰਾ ਕੇ ਲਾਹੌਰ ਫਤਿਹ ਕਰਕੇ ਸਰਕਾਰ-ਏ-ਖਾਲਸਾ ਦੀ ਨੀਂਹ ਰੱਖ ਦਿੱਤੀ ਅਤੇ ਮਗਰੋਂ ਕਾਫੀ ਹੋਰ ਇਲਾਕੇ ਜਿੱਤ ਕੇ ੧੮੦੧ ਈ: ਵਿਚ 'ਸਰਕਾਰ-ਏ-ਖਾਲਸਾ' ਦੀ ਪੱਕੇ ਤੌਰ ਉੱਤੇ ਸਥਾਪਨਾ ਕਰ ਦਿੱਤੀ। ਉਪਰੰਤ ਜਿੱਤਾਂ ਦਾ ਸਿਲਸਲਾ ਜਾਰੀ ਰਿਹਾ ਅਤੇ ਨਤੀਜੇ ਦੇ ਤੌਰ ਉੱਤੇ ਬਹੁਤ ਵਿਸ਼ਾਲ ਸਿੱਖ ਰਾਜ ਹੋਂਦ ਵਿਚ ਆਇਆ। ਇਸ ਸੰਘਰਸ਼ ਵਿਚ ਮਹਾਨ ਜਰਨੈਲਾਂ ਜਿਹਾ ਕਿ ਜਥੇ. ਸਰਦਾਰ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ, ਦੀਵਾਨ ਮੋਹਕਮ ਚੰਦ, ਜਥੇ. ਸਰਦਾਰ ਸ਼ਾਮ ਸਿੰਘ ਅਟਾਰੀ, ਜਰਨੈਲ ਵੈਂਤੂਰਾ ਆਦਿ ਨੇ ਮਹੱਤਵਪੂਰਨ ਹਿੱਸਾ ਪਾਇਆ। ਇਨ੍ਹਾਂ ਮਹਾਨ ਜਰਨੈਲਾਂ ਨੇ ਅਜਿੱਤ ਸਮਝੇ ਜਾਂਦੇ ਡਰਾਉਣੇ ਪਠਾਣ ਜਰਨੈਲਾਂ ਨੂੰ ਮਿੱਟੀ ਵਿਚ ਮਿਲਾ ਦਿਤਾ ਅਤੇ ਉਨ੍ਹਾਂ ਦੇ ਕਿਲ੍ਹੇ, ਕੋਟ ਅਤੇ ਗੜ੍ਹ ਫਤਿਹ ਕਰਕੇ ਉਨ੍ਹਾਂ ਦੇ ਇਲਾਕਿਆਂ ਨੂੰ ਖਾਲਸਾ ਰਾਜ ਦਾ ਹਿੱਸਾ ਬਣਾ ਦਿੱਤਾ। ਜਦੋਂ ਅਸੀਂ ਅਜ਼ਾਦ ਭਾਰਤ ਦੇ ਇਤਿਹਾਸ ਵੱਲ ਝਾਤੀ ਮਾਰਦੇ ਹਾਂ ਅਤੇ ੧੯੪੮, ੧੯੬੨, ੧੯੬੫ ਅਤੇ ੧੯੭੧ ਦੀਆਂ ਪਾਕਿਸਤਾਨ ਅਤੇ ਭਾਰਤ ਵਿਚਕਾਰ ਅਤੇ ੧੯੬੨ ਦੀ ਭਾਰਤ ਅਤੇ ਚੀਨ ਵਿਚਕਾਰ ਹੋਈ ਲੜਾਈ ਉੱਤੇ ਨਜ਼ਰ ਮਾਰਦੇ ਹਾਂ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਬਹਾਦਰ ਏਅਰ ਚੀਫ ਮਾਰਸ਼ਲ ਸ. ਅਰਜਨ ਸਿੰਘ, ੧੯੬੫ ਈ: ਦੀ ਭਾਰਤ-ਪਾਕ ਜੰਗ ਦੇ ਨਾਇਕ ਜਰਨਲ ਹਰਬਖਸ਼ ਸਿੰਘ, ੧੯੭੧ ਈ: ਦੀ ਭਾਰਤ-ਪਾਕ ਜੰਗ ਵਿਚ ੯੩੦੦੦ ਤਰਾਨਵੇਂ ਹਜ਼ਾਰ ਪਾਕੀ ਫੌਜੀਆਂ ਦੇ ਪਾਕੀ ਜਰਨੈਲ ਏ.ਏ.ਕੇ. ਨਿਆਜ਼ੀ ਦੀ ਕਮਾਨ ਹੇਠ ਹਥਿਆਰ ਸੁਟਵਾ ਕੇ ਸੰਸਾਰ ਯੁੱਧਾਂ ਦੇ ਇਤਿਹਾਸ ਵਿਚ ਇਕ ਅਨੋਖਾ ਅਤੇ ਅਦੁੱਤੀ ਇਤਿਹਾਸ ਸਿਰਜਣ ਵਾਲਾ ਵੀ ਸਿੱਖ ਜਰਨੈਲ ਜਰਨਲ ਸ. ਜਗਜੀਤ ਸਿੰਘ (ਅਰੋੜਾ) ਸੀ। ਜਰਨਲ ਦੋਲਤ ਸਿੰਘ, ਜਰਨਲ ਕੁਲਵੰਤ ਸਿੰਘ ਆਦਿ ਮਹਾਨ ਜਰਨੈਲਾਂ ਨੇ ਆਪਣੇ ਸਿੱਖ ਜਰਨੈਲਾਂ ਦੀ ਵਿਰਾਸਤ ਨੂੰ ਕਾਇਮ ਹੀ ਨਹੀਂ ਰੱਖਿਆ ਸਗੋਂ ਉਸ ਵਿਚ ਸਨਮਾਨਯੋਗ ਵਾਧਾ ਕੀਤਾ। ਇਹ ਸਾਰੇ ਹੀ ਭਾਰਤ ਦੇ ਮਹਾਨ ਸਪੂਤ ਅਤੇ ਨਿਵੇਕਲੇ ਪੰਜਾਬੀ ਸਿੱਖ ਜਰਨੈਲ ਹੋ ਨਿੱਬੜੇ। ਇਨ੍ਹਾਂ ਮਹਾਨ ਜਰਨੈਲਾਂ ਦੇ ਸਾਹਮਣੇ ਵੱਡੇ-ਵੱਡੇ ਦੁਸ਼ਮਣ ਜਰਨੈਲਾਂ ਦੀਆਂ ਲੱਤਾਂ ਕੰਬਦੀਆਂ ਸਨ।

ਦੇਸ਼ ਅਤੇ ਕੌਮ ਨੂੰ ਹਮੇਸ਼ਾਂ ਹੀ ਇਨ੍ਹਾਂ ਮਹਾਨ ਸ਼ਖ਼ਸੀਅਤਾਂ ਉੱਤੇ ਮਾਣ ਅਤੇ ਗੌਰਵ ਰਹੇਗਾ। ਇਸ ਲੇਖ ਵਿਚ ਜਥੇ. ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੇ ਜੀਵਨ, ਸੰਘਰਸ਼ ਅਤੇ ਪ੍ਰਾਪਤੀਆਂ ਬਾਰੇ ਸੰਖੇਪ ਰੂਪ ਵਿਚ ਚਰਚਾ ਕਰ ਰਹੇ ਹਾਂ ਤਾਂ ਜੋ ਸਾਨੂੰ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੀ ਚੜ੍ਹਤ, ਮਹਾਰਾਜਾ ਰਣਜੀਤ ਸਿੰਘ ਨਾਲ ਰਿਸ਼ਤੇਦਾਰੀ, ਖਾਲਸਾ ਰਾਜ ਪ੍ਰਤੀ ਵਫਾਦਾਰੀ, ਕੂਟਨੀਤਕ ਅਤੇ ਪ੍ਰਬੰਧਕੀ ਨੁਕਤਿਆਂ ਉੱਤੇ ਮਹਾਰਾਜਾ ਰਣਜੀਤ ਸਿੰਘ ਨਾਲ ਅਣਬਣ ਅਤੇ ਰਾਜ ਦੇ ਅੰਤਲੇ ਸਮੇਂ ਜਦੋਂ ਗ਼ੱਦਾਰਾਂ ਦੀ ਗ਼ੱਦਾਰੀ ਕਾਰਨ ਵਿਸ਼ਾਲ ਖਾਲਸਾ ਰਾਜ ਡਗਮਗਾ ਰਿਹਾ ਸੀ, ਪੰਜਾਬ ਦੀ ਸ਼ੇਰਨੀ ਮਹਾਰਾਣੀ ਜਿੰਦ ਕੌਰ (ਮਹਾਰਾਣੀ ਜਿੰਦਾਂ) ਦੇ ਵੰਗਾਰਨ ਉੱਤੇ ਮੁੜ ਮੈਦਾਨ-ਏ-ਜੰਗ ਵਿਚ ਜੂਝਣ ਅਤੇ ਸਭਰਾਵਾਂ ਦੀ ਲੜਾਈ ਵਿਚ 'ਅਤ ਹੀ ਰਨ ਮੈਂ ਤਬ ਜੂਝ ਮਰੋਂ' ਅਨੁਸਾਰ ਸ਼ਹੀਦੀ ਪਾਉਣ ਬਾਰੇ ਜਾਣਕਾਰੀ ਹਾਸਲ ਕਰ ਸਕੀਏ।

ਸਭਰਾਉਂ ਦੀ ਜੰਗ ਸਿੱਖ ਇਤਿਹਾਸ ਵਿਚ ਵਿਸੇਸ਼ ਮਹੱਤਵ ਰੱਖਦੀ ਹੈ। ਇਸ ਜੰਗ ਵਿਚ ਅੰਗਰੇਜ਼ਾਂ ਦੇ ਖ਼ਿਲਾਫ਼ ਲੜਦਿਆਂ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਿਆਂ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ। ੧੦ ਫਰਵਰੀ, ੧੮੪੬ ਦੇ ਦਿਨ ਸਿੱਖ ਫੌਜਾਂ ਦੇ ਹਾਰ ਜਾਣ 'ਤੇ ਖਾਲਸਾ ਰਾਜ ਦੀ ਸੁਤੰਤਰਤਾ ਖ਼ਤਮ ਹੋ ਗਈ ਸੀ। ਸਰਦਾਰ ਸ਼ਾਮ ਸਿੰਘ ਵਾਹਘਾ ਬਾਰਡਰ ਦੇ ਨੇੜੇ ਅਟਾਰੀ ਪਿੰਡ ਦੇ ਰਹਿਣ ਵਾਲੇ ਸਨ। ਇਹ ਪਿੰਡ ਸਰਦਾਰ ਸ਼ਾਮ ਸਿੰਘ ਦੇ ਵਡੇਰੇ ਸਰਦਾਰ ਗੌਰ ਸਿੰਘ ਨੇ ਬੰਨਿਆ ਸੀ। ਸਰਦਾਰ ਗੌਰ ਸਿੰਘ ਅਤੇ ਸਰਦਾਰ ਕੌਰ ਸਿੰਘ ਦੋਵੇਂ ਸਕੇ ਭਰਾ ਸਨ। ਜਦੋਂ ਮਿਸਲਾਂ ਸਥਾਪਿਤ ਹੋਈਆਂ ਤਾਂ ਇਹ ਦੋਵੇਂ ਭਰਾ ਸਰਦਾਰ ਗੁਰਬਖਸ਼ ਸਿੰਘ ਭੰਗੀ ਦੀ ਮਿਸਲ ਵਿਚ ਸ਼ਾਮਲ ਹੋ ਗਏ। ਸਰਦਾਰ ਗੌਰ ਸਿੰਘ ਦਾ ਪੁੱਤਰ ਸਰਦਾਰ ਨਿਹਾਲ ਸਿੰਘ ਵੀ ਆਪਣੇ ਪਿਤਾ ਵਾਂਗ ਭੰਗੀ ਮਿਸਲ ਦਾ ਹੀ ਜਾਗੀਰਦਾਰ ਸੀ। ਇਕ ਵਾਰ ਉਹ ਸਰਦਾਰ ਸਾਹਿਬ ਸਿੰਘ ਭੰਗੀ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਲੜਨ ਵੀ ਆਇਆ ਸੀ। ਪਰ ਛੇਤੀ ਹੀ ਸਰਦਾਰ ਨਿਹਾਲ ਸਿੰਘ ਦੀ ਭੰਗੀ ਮਿਸਲ ਦੇ ਆਗੂਆਂ ਨਾਲ ਅਣਬਣ ਹੋ ਗਈ ਅਤੇ ੧੮੦੩ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸੱਦੇ 'ਤੇ ਲਾਹੌਰ ਦਰਬਾਰ ਦੀ ਸੇਵਾ ਵਿਚ ਲੱਗ ਗਏ। ਇਨ੍ਹਾਂ ਦੇ ਹੀ ਸਪੁੱਤਰ ਸਨ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ।

ਸਰਦਾਰ ਸ਼ਾਮ ਸਿੰਘ ਦਾ ਜਨਮ ਕਦੋਂ ਹੋਇਆ ਇਸ ਬਾਰੇ ਨਿਸ਼ਚਿਤ ਤਾਰੀਕ ਬਾਰੇ ਕੁਝ ਜਾਣਕਾਰੀ ਪ੍ਰਾਪਤ ਨਹੀਂ ਹੈ। ਇਹ ਅਨੁਮਾਨ ਹੀ ਲਾਇਆ ਜਾ ਸਕਦਾ ਹੈ ਕਿ ਉਹ ਆਪਣੇ ਪਿਤਾ ਦੇ ਨਾਲ ਹੀ ਜਾਂ ਕੁਝ ਦੇਰ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਵਿਚ ਆਏ ਹੋਣਗੇ। 'ਈਵੈਂਟਸ ਐਟ ਦੀ ਕੋਰਟ ਆਫ਼ ਰਣਜੀਤ ਸਿੰਘ' ਵਿਚ ੧੨ ਮਾਰਚ ੧੮੧੬ ਈ: ਦੀਆਂ ਖਬਰਾਂ ਹੇਠ ਅੰਕਿਤ ਹੈ ਕਿ "ਇਕ ਹੀਰਿਆਂ ਜੜ੍ਹਤ ਅੰਗੂਠੀ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਦੇ ਪੁੱਤਰ

ਨੂੰ ਬਖਸ਼ੀ ਗਈ।"

ਸਰਦਾਰ ਨਿਹਾਲ ਸਿੰਘ ਅਟਾਰੀ ਵਾਲਾ ਨੇ ਕਸੂਰ, ਮੁਲਤਾਨ ਆਦਿ ਦੀਆਂ ਲੜਾਈਆਂ ਵਿਚ ਬੀਰਤਾ ਦਿਖਾ ਕੇ ਮਹਾਰਾਜਾ ਰਣਜੀਤ ਸਿੰਘ ਦਾ ਦਿਲ ਜਿੱਤ ਲਿਆ ਅਤੇ ਜਾਗੀਰਾਂ ਪ੍ਰਾਪਤ ਕੀਤੀਆਂ। ਉਨ੍ਹਾਂ ਦਾ ਮਹਿਲਾਂ ਵਿਚ ਖੁੱਲ੍ਹਾ ਆਉਣ-ਜਾਣ ਹੋ ਗਿਆ ਸੀ। ੧੮੧੭ ਈ: ਵਿਚ ਅਚਾਨਕ ਮਹਾਰਾਜਾ ਰਣਜੀਤ ਸਿੰਘ ਬਿਮਾਰ ਹੋ ਗਏ ਸਨ ਅਤੇ ਬਚਣ ਦੀ ਕੋਈ ਆਸ ਨਹੀਂ ਸੀ। ਕਿਹਾ ਜਾਂਦਾ ਹੈ ਕਿ ਸਰਦਾਰ ਨਿਹਾਲ ਸਿੰਘ ਨੇ ਅਰਦਾਸ ਕਰ ਕੇ ਉਨ੍ਹਾਂ ਦਾ ਕਸ਼ਟ ਆਪਣੇ ਉੱਤੇ ਲੈ ਲਿਆ ਅਤੇ ਆਪਣੇ ਪਿੰਡ ਜਾ ਕੇ ਪ੍ਰਾਣ ਤਿਆਗ ਦਿੱਤੇ ਸਨ। ਸਰਦਾਰ ਨਿਹਾਲ ਸਿੰਘ ਦੀ ਮ੍ਰਿਤੂ ਤੋਂ ਬਾਅਦ ਉਨ੍ਹਾਂ ਦੀ ਪਦਵੀ ਉੱਤੇ ਉਨ੍ਹਾਂ ਦੇ ਸਪੁੱਤਰ ਸਰਦਾਰ ਸ਼ਾਮ ਸਿੰਘ ਨੂੰ ਨਿਯੁਕਤ ਕੀਤਾ ਗਿਆ ਅਤੇ ਜਾਗੀਰ ਵੀ ਸਰਦਾਰ ਸ਼ਾਮ ਸਿੰਘ ਦੇ ਨਾਂ ਚਾੜ੍ਹ ਦਿੱਤੀ ਗਈ।

ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਬਹਾਦਰੀ, ਦਲੇਰੀ, ਦ੍ਰਿੜ੍ਹਤਾ ਅਤੇ ਪੰਥਕ ਜਜ਼ਬਾ ਵਿਰਸੇ ਵਿਚ ਮਿਲਿਆ ਸੀ। ਉਨ੍ਹਾਂ ਦੇ ਦਾਦਾ ਜੀ ਸਰਦਾਰ ਗੌਰ ਸਿੰਘ ਅਤੇ ਸਰਦਾਰ ਕੌਰ ਸਿੰਘ ਨੇ ੧੭੩੫ ਈ: ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਜਾ ਕੇ ਉਦੋਂ ਅੰਮ੍ਰਿਤ ਪਾਨ ਕੀਤਾ ਸੀ, ਜਦੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਜਾ ਰਹੇ ਸਨ ਅਤੇ ਮੀਰ ਮੰਨੂ ਅਤੇ ਜਕਰੀਆ ਖਾਨ ਵਰਗੇ ਜ਼ਾਲਮ ਸੂਬੇਦਾਰ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਪੂਰੀ ਸ਼ਕਤੀ ਲਾ ਰਹੇ ਸਨ। ਸਰਦਾਰ ਗੌਰ ਸਿੰਘ ਅਤੇ ਉਸ ਦੇ ਪੁੱਤਰ ਸਰਦਾਰ ਨਿਹਾਲ ਸਿੰਘ, ਜੋ ਸਰਦਾਰ ਸ਼ਾਮ ਸਿੰਘ ਦੇ ਪਿਤਾ ਜੀ ਸਨ, ਨੇ ਸਿੱਖ ਰਾਜ ਦੀ ਸਥਾਪਨਾ ਅਤੇ ਉਸ ਵਿਚ ਨਵੇਂ-ਨਵੇਂ ਅਜਿੱਤ ਸਮਝੇ ਜਾਂਦੇ ਇਲਾਕੇ ਜਿੱਤ ਕੇ ਸਰਕਾਰ-ਏ-ਖਾਲਸਾ ਦੇ ਅਧੀਨ ਕਰਨ ਹਿੱਤ ਬੜਾ ਲੰਮਾ ਸੰਘਰਸ਼ ਕੀਤਾ ਅਤੇ ਮਹੱਤਵਪੂਰਨ ਯੋਗਦਾਨ ਪਾਇਆ।

ਹੁਣ ਸਰਦਾਰ ਸ਼ਾਮ ਸਿੰਘ ਸ਼ਹਿਜ਼ਾਦਾ ਖੜਕ ਸਿੰਘ, ਕੰਵਰ ਸ਼ੇਰ ਸਿੰਘ ਆਦਿ ਨਾਲ ਮਿਲ ਕੇ ਹਰ ਮੁਹਿੰਮ ਵਿਚ ਅੱਗੇ ਵਧ ਕੇ ਆਪਣੀ ਸੂਰਮਗਤੀ ਵਿਖਾਉਣ ਲੱਗਾ। ਉਸ ਨੂੰ ਲੜਾਈ ਦੇ ਦਾਅ ਪੇਚਾਂ ਦੀ ਪੂਰੀ ਮੁਹਾਰਤ ਹਾਸਲ ਸੀ। ੧੮੧੮ ਈ: ਵਿਚ ਉਸ ਨੇ ਮੁਲਤਾਨ ਦੀ ਜੰਗ ਵਿਚ ਮੂਹਰੇ ਹੋ ਕੇ ਹਿੱਸਾ ਲਿਆ ਅਤੇ ਸੂਰਮਗਤੀ ਦੇ ਅਦੁੱਤੀ ਜੌਹਰ ਵਿਖਾਏ। ਇਸ ਲੜਾਈ ਵਿਚ ਉਸ ਦੇ ਮੋਢੇ ਉੱਤੇ ਡੂੰਘਾ ਜ਼ਖਮ ਆਇਆ ਸੀ। ਇਸ ਤੋਂ ਪਿੱਛੋਂ ਵੀ ਉਨ੍ਹਾਂ ਨੇ ਪਿਸ਼ਾਵਰ ਅਤੇ ਕਸ਼ਮੀਰ ਦੀਆਂ ਮੁਹਿੰਮਾਂ ਵਿਚ ਮਿਸਾਲੀ ਬਹਾਦਰੀ ਵਿਖਾਈ। ੧੮੩੧ ਈ: ਵਿਚ ਉਨ੍ਹਾਂ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਨਾਲ ਸੱਯਦ ਅਹਿਮਦ ਵੱਲੋਂ ਇਕੱਠੇ ਕੀਤੇ ਜਹਾਦੀਆਂ ਨੂੰ ਹਰਾ ਕੇ ਭਜਾ ਦਿੱਤਾ। ਇਸ ਜੰਗ ਵਿਚ ਸੱਯਦ ਅਹਿਮਦ ਮਾਰਿਆ ਗਿਆ ਸੀ। ਇਸ ਤੋਂ ਬਾਅਦ ਉਹ ਸੰਘੜ ਬੰਨੂ ਆਦਿ ਮੁਹਿੰਮਾਂ 'ਤੇ ਗਏ ਅਤੇ ਇਨ੍ਹਾਂ ਇਲਾਕਿਆਂ ਨੂੰ ਸਿੱਖ ਰਾਜ

ਨਾਲ ਮਿਲਾਇਆ। ੧੮੩੪ ਈ: ਵਿਚ ਸਿੱਖ ਫੌਜਾਂ ਨੇ ਪਿਸ਼ਾਵਰ ਉੱਤੇ ਪੱਕੀ ਤਰ੍ਹਾਂ ਕਬਜ਼ਾ ਕਰ ਲਿਆ। ਇਸ ਮੁਹਿੰਮ ਵਿਚ ਕੰਵਰ ਨੌਨਿਹਾਲ ਸਿੰਘ ਨਾਲ ਸਰਦਾਰ ਹਰੀ ਸਿੰਘ ਨਲੂਆ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵੀ ਸਨ।

ਇਸ ਤਰ੍ਹਾਂ ਸਰਦਾਰ ਸ਼ਾਮ ਸਿੰਘ ਅਟਾਰੀ ੧੮੧੭ ਈ: ਤੋਂ ਲੈ ਕੇ ੧੮੩੪ ਈ: ਤਕ ਜੰਗਾਂ-ਯੁੱਧਾਂ ਵਿਚ ਸ਼ਹਿਜ਼ਾਦਿਆਂ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਦੁਸ਼ਮਣ ਵਿਰੁੱਧ ਲੜਦੇ ਰਹੇ ਅਤੇ ਸਿੱਖ ਫੌਜਾਂ ਨੂੰ ਯੋਗ ਅਗਵਾਈ ਦਿੰਦੇ ਰਹੇ। ੧੮੩੧ ਈ: ਵਿਚ ਸੱਯਦ ਅਹਿਮਦ ਬਰੇਲਵੀ ਵਿਰੁੱਧ ਦਰਿਆ ਅਟਕ ਦੇ ਲਾਗੇ ਹੋਏ ਯੁੱਧ ਵਿਚ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਐਸੇ ਜੌਹਰ ਦਿਖਾਏ ਕਿ ਪਠਾਣ ਇਹ ਕਹਿਣ ਲੱਗ ਪਏ ਸਨ, 'ਖੁਦਾ ਹਮ ਖਾਲਸਾ ਸੁਦਾ' ਭਾਵ ਸਾਡੇ ਲਈ ਤਾਂ ਖਾਲਸਾ ਹੀ ਖੁਦਾ ਦੇ ਤੁਲ ਹੈ। ਇਹ ਉਹੀ ਪਠਾਣ ਕੌਮ ਸੀ ਜਿਸ ਨੂੰ ਸ਼ਕਤੀਸ਼ਾਲੀ ਅੰਗਰੇਜ਼ ਵੀ ਫਤਿਹ ਨਹੀਂ ਸੀ ਕਰ ਸਕਿਆ।

ਸਰਦਾਰ ਸ਼ਾਮ ਸਿੰਘ ਅਟਾਰੀ ਨੇ ਖਾਲਸਾ ਰਾਜ ਦੀ ਵਿਸ਼ਾਲਤਾ ਲਈ ਲੜੀਆਂ ਗਈਆਂ ਤਕਰੀਬਨ ਸਾਰੀਆਂ ਹੀ ਲੜਾਈਆਂ ਵਿਚ ਮੂਹਰੇ ਹੋ ਕੇ ਮਹੱਤਵਪੂਰਨ ਯੋਗਦਾਨ ਪਾਇਆ। ਇਨ੍ਹਾਂ ਲੜਾਈਆਂ ਵਿੱਚੋਂ ਮੁਲਤਾਨ, ਕਸ਼ਮੀਰ, ਅਟਕ, ਬਨੂੰ ਕੁਹਾਟ, ਜਮਰੌਦ ਅਤੇ ਪਿਸ਼ਾਵਰ ਨੂੰ ੧੮੧੮ ਈ:, ੧੮੨੨ ਈ: ਅਤੇ ੧੮੩੪ ਈ: (ਮੁਕੰਮਲ ਕਬਜ਼ਾ) ਦੀਆਂ ਲੜਾਈਆਂ ਮਹੱਤਵਪੂਰਨ ਸਨ।

ਸਰਦਾਰ ਸ਼ਾਮ ਸਿੰਘ ਵੱਲੋਂ ਸਾਰੇ ਜੰਗਾਂ-ਯੁੱਧਾਂ ਵਿਚ ਦਿਖਾਈ ਜਾਂਬਾਜ਼ੀ, ਬਹਾਦਰੀ, ਨਿਪੁੰਨ ਯੁੱਧ-ਨੀਤੀ ਸਦਕਾ ਉਹ ਖਾਲਸਾ ਫੌਜਾਂ ਵਿਚ ਬਹੁਤ ਸਤਿਕਾਰਿਆ ਜਾਣ ਲੱਗਾ। ਇਸ ਲੰਮੇ ਅਤੇ ਖ਼ਤਰਿਆਂ ਭਰੇ ਜੀਵਨ ਅਤੇ ਵਫਾਦਾਰੀ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਦੇ ਪਰਵਾਰ ਦੇ ਬਹੁਤ ਨੇੜੇ ਹੋ ਗਿਆ ਸੀ। ਲਾਹੌਰ ਦਰਬਾਰ ਵਿਚ ਵੀ ਉਸ ਦਾ ਸਤਿਕਾਰ ਬਹੁਤ ਵਧ ਗਿਆ ਸੀ।

ਇਸੇ ਨੇੜਤਾ ਅਤੇ ਵਿਸ਼ਵਾਸ ਦਾ ਨਤੀਜਾ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਲੜਕੀ ਬੀਬੀ ਨਾਨਕੀ ਨਾਲ ਨੀਯਤ ਕੀਤੀ। ਇਸ ਤਰ੍ਹਾਂ ਉਹ ਲਾਹੌਰ ਦਰਬਾਰ ਦਾ ਇਕ ਜਰਨੈਲ ਨਾ ਰਹਿ ਕੇ ਸ਼ਾਹੀ ਪਰਵਾਰ ਦਾ ਰਿਸ਼ਤੇਦਾਰ ਬਣ ਗਿਆ। ਮੰਗਣੀ ਦੀ ਰਸਮ ੧੮੩੫ ਈ: ਵਿਚ ਕੀਤੀ ਗਈ ਸੀ। ੧੮੩੭ ਈ: ਵਿਚ ਵਿਆਹ ਰਚਾਇਆ ਗਿਆ।

ਇਹ ਵਿਆਹ ਬੜੀ ਧੂਮ-ਧਾਮ ਨਾਲ ਕੀਤਾ ਗਿਆ। ਇਸ ਲਈ ਮਹਾਰਾਜਾ ਸਾਹਿਬ ਵੱਲੋਂ ਲੱਗਭਗ ਪੰਜ ਲੱਖ ਸੱਦਾ-ਪੱਤਰ ਭੇਜੇ ਗਏ। ਇਸ ਵਿਚ ਸਿੱਖ ਰਿਆਸਤਾਂ ਦੇ ਰਾਜੇ, ਪਹਾੜੀ ਰਾਜੇ, ਪੰਜਾਬ ਦੇ ਸਾਰੇ ਜਾਗੀਰਦਾਰ, ਈਸਟ ਇੰਡੀਆ

ਕੰਪਨੀ ਵੱਲੋਂ ਕਮਾਂਡਰ-ਇਨ-ਚੀਫ਼ ਸਰ ਹੈਨਰੀ ਫੇਨ ਸ਼ਾਮਲ ਹੋਏ। ਵਿਆਹ ਤੋਂ ਦੋ ਦਿਨ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਰਾਮ ਬਾਗ ਸ੍ਰੀ ਅੰਮ੍ਰਿਤਸਰ ਵਿਖੇ ਚਲੇ ਗਏ। ੬ ਮਾਰਚ ਨੂੰ ਨਿਉਂਦਰੇ ਦੀ ਰਸਮ ਹੋਈ। ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀਆਂ ਨੇ ੧੨੫ ਰੁਪਏ ਤੇ ਬਲੋ ਪਾਇਆ। ਸਰ ਹੈਨਰੀ ਫੇਨ ਨੇ ੧੫੦੦੦ ਤੇ ਬਲੋ ਭੇਟਾ ਕੀਤੇ। ੭ ਮਾਰਚ ਨੂੰ ਫੌਜਾਂ ਦੀਆਂ ਟੁਕੜੀਆਂ ਨੂੰ ਅਟਾਰੀ ਵੱਲ ਕੂਚ ਕਰਨ ਦਾ ਹੁਕਮ ਦਿੱਤਾ ਗਿਆ। ਸਿਹਰੇ ਦੀ ਰਸਮ ਸ੍ਰੀ ਦਰਬਾਰ ਸਾਹਿਬ ਵਿਖੇ ਕੀਤੀ ਗਈ। ਇਸ ਰਾਤ ਪਿੰਡ ਬੋਪਾਰਾਏ ਉਤਾਰਾ ਕੀਤਾ ਗਿਆ। ੮ ਮਾਰਚ ਨੂੰ ਬਰਾਤ ਹਾਥੀਆਂ ਉੱਤੇ ਅਟਾਰੀ ਪਿੰਡ ਵੱਲ ਚੱਲੀ। ਮਹਾਰਾਜਾ ਰਣਜੀਤ ਸਿੰਘ ਨੇ ਹੀਰੇ-ਜਵਾਹਰਾਤ ਪਹਿਨੇ ਹੋਏ ਸਨ ਅਤੇ ਡੌਲੇ ਉੱਤੇ ਕੋਹਿਨੂਰ ਹੀਰਾ ਚਮਕ ਰਿਹਾ ਸੀ। ਸਾਰੇ ਰਸਤੇ ਮਹਾਰਾਜਾ ਸਾਹਿਬ ਖ਼ੈਰਾਤ ਲੈਣ ਵਾਲਿਆਂ ਨੂੰ ਸੋਟ ਕਰਦੇ ਗਏ। ਸਰਦਾਰ ਸ਼ਾਮ ਸਿੰਘ ਨੇ ਅਟਾਰੀ ਪਹੁੰਚਣ 'ਤੇ ਬਰਾਤ ਦਾ ਸ਼ਾਨਦਾਰ ਸਵਾਗਤ ਕੀਤਾ। ਪਹਿਲਾਂ ਮਿਲਣੀ ਹੋਈ। ਫਿਰ ਮਹਾਰਾਜਾ ਰਣਜੀਤ ਸਿੰਘ ਦਾ ਉਤਾਰਾ ਬਾਰਾਂਦਰੀ ਵਿਚ ਕਰਵਾਇਆ ਗਿਆ। ਬਾਰਾਂਦਰੀ ਤੋਂ ਅਟਾਰੀ ਤਕ ਦੀਪਮਾਲਾ ਕੀਤੀ ਗਈ ਸੀ। ਮਹਾਰਾਜਾ ਸਾਹਿਬ ਜੰਞ ਦੇ ਅੱਗੇ ਲੱਗ ਕੇ ਅਨੰਦ ਕਾਰਜ ਲਈ ਗਏ। ਵਾਪਸ ਆ ਕੇ ਬਾਰਾਂਦਰੀ ਵਿਚ ਇਕ ਜਸ਼ਨ ਮਨਾਇਆ ਗਿਆ।

੯ ਮਾਰਚ ਦੇ ਦਿਨ ਫੌਜਾਂ ਦੀ ਟੁੱਕੜੀ ਅਤੇ ਸਰਦਾਰ ਅਟਾਰੀ ਹੀ ਰਹੇ। ਲੌਢੇ ਵੇਲੇ ਖਟ ਦਾ ਵਿਹਾਰ ਵੇਖਣ ਲਈ ਮਹਾਰਾਜਾ ਸਾਹਿਬ ਖੁਦ ਗਏ। ਖਟ ਵਿਚ ਇਹ ਸਮਾਨ ਰੱਖਿਆ ਗਿਆ ਸੀ। ੧੧ ਜੋੜੇ ਤਿਉਰ ਤੇ ਬਿਉਰ, ੪ ਸੋਨੇ ਜੜੇ ਕੱਪੜੇ ਦੇ ਜੋੜੇ, ੧੦੧ ਊਠ, ੧੦੧ ਘੋੜੇ, ੧੦੧ ਗਾਈਆਂ, ੧੦੧ ਮੱਝਾਂ, ੧੦੧ ਬੱਕਰੀਆਂ, ਛੇ ਹਾਥੀ ਅਤੇ ਹੋਰ ਸੋਨੇ ਦੇ ਗਹਿਣੇ ਅਤੇ ਭਾਂਡੇ ਆਦਿ। ਡੋਲੀ ਦੀ ਰਵਾਨਗੀ ੧੦ ਮਾਰਚ ਨੂੰ ਹੋਈ। ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਅੰਗਰੇਜ਼ ਪ੍ਰਾਹੁਣਿਆਂ ਦੀ ਵਾਪਸੀ ਦੇ ਮੌਕੇ ਇਕ ਹੋਰ ਸਮਾਗਮ ਸਰਦਾਰ ਸ਼ਾਮ ਸਿੰਘ ਵੱਲੋਂ ਕਸੂਰ ਵਿਖੇ ਕਰਵਾਇਆ ਗਿਆ। ਇਸ ਵਿਆਹ ਨਾਲ ਸਰਦਾਰ ਸ਼ਾਮ ਸਿੰਘ ਨੂੰ ਦੇਸ਼ਾਂ-ਵਿਦੇਸ਼ਾਂ ਵਿਚ ਵੀ ਪ੍ਰਸਿੱਧੀ ਹਾਸਲ ਹੋਈ।

ਵਿਆਹ ਤੋਂ ਬਾਅਦ ਅਗਲੇ ਮਹੀਨੇ ਹੀ ਅਫਗਾਨਾਂ ਨੇ ਜਮਰੌਦ ਉੱਤੇ ਹਮਲਾ ਕਰ ਦਿੱਤਾ। ਸਰਦਾਰ ਹਰੀ ਸਿੰਘ ਨਲੂਆ ਨੇ ਭਾਵੇਂ ਅਫਗਾਨਾਂ ਨੂੰ ਭਜਾ ਦਿੱਤਾ ਸੀ ਪਰ ਉਹ ਆਪ ਇਕ ਅਫਗਾਨ ਦੀ ਗੋਲੀ ਦਾ ਸ਼ਿਕਾਰ ਹੋ ਕੇ ਸ਼ਹੀਦ ਹੋ ਗਏ। ਸਰਦਾਰ ਹਰੀ ਸਿੰਘ ਦੀ ਮ੍ਰਿਤੂ ਦੀ ਖਬਰ ਸੁਣਦਿਆਂ ਹੀ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਤੇਜ ਸਿਹੁੰ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਨੂੰ ਪਿਸ਼ਾਵਰ ਵੱਲ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਕੰਵਰ ਨੌਨਿਹਾਲ ਸਿੰਘ ਅਤੇ ਮਹਾਰਾਜਾ ਰਣਜੀਤ

ਸਿੰਘ ਨੇ ਵੀ ਪਿਸ਼ਾਵਰ ਨੂੰ ਚਾਲੇ ਪਾਏ। ਸਿੱਖ ਫੌਜਾਂ ਦੇ ਪਹੁੰਚਦਿਆਂ ਹੀ ਅਫਗਾਨ ਨੱਸ ਉੱਠੇ। ੧੮੩੮ ਈ: ਵਿਚ ਅੰਗਰੇਜ਼ਾਂ ਨੇ ਸ਼ਾਹ ਸੁਜਾਹ ਨੂੰ ਕਾਬਲ ਦੇ ਤਖਤ ਉੱਤੇ ਬਿਠਾਉਣ ਲਈ ਸਹਾਇਤਾ ਕੀਤੀ। ਇਸ ਮੌਕੇ ਮਹਾਰਾਜਾ ਰਣਜੀਤ ਸਿੰਘ ਨੇ ਵੀ ਕੰਵਰ ਨੌਨਿਹਾਲ ਸਿੰਘ ਅਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਸਿੱਖ ਫੌਜ ਦੇ ਕੇ ਨਾਲ ਭੇਜਿਆ। ਮਹਾਰਾਜਾ ਰਣਜੀਤ ਸਿੰਘ ਦੀ ਵਿਗੜ ਰਹੀ ਸਿਹਤ ਅਤੇ ਡੋਗਰਿਆਂ ਦੇ ਲਾਹੌਰ ਦਰਬਾਰ ਵਿਚ ਨਿੱਤ ਵਧ ਰਹੇ ਪ੍ਰਭਾਵ ਅਤੇ ਦਖਲ-ਅੰਦਾਜ਼ੀ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਚਿੰਤਤ ਸਨ। ਕਦੇ-ਕਦਾਈਂ ਉਹ ਮਹਾਰਾਜਾ ਸਾਹਿਬ ਨਾਲ ਇਸ ਸੰਬੰਧੀ ਗੱਲ ਵੀ ਕਰਦੇ ਪਰੰਤੂ ਕਪਟੀ ਡੋਗਰੇ ਮਹਾਰਾਜਾ ਸਾਹਿਬ ਨੂੰ ਚਿਕਨੀਆਂ-ਚੋਪੜੀਆਂ ਗੱਲਾਂ ਕਰਕੇ ਅਤੇ ਮਹਾਰਾਜੇ ਦੇ ਰਿਸ਼ਤੇਦਾਰਾਂ ਅਤੇ ਸਰਦਾਰਾਂ ਬਾਰੇ ਚੁਗਲੀਆਂ ਕਰਕੇ ਕੰਨ ਭਰਦੇ ਰਹਿੰਦੇ ਸਨ, ਜਿਸ ਕਰ ਕੇ ਮਹਾਰਾਜਾ ਉਨ੍ਹਾਂ ਉੱਤੇ ਪੂਰਾ ਵਿਸ਼ਵਾਸ ਕਰਦਾ ਸੀ। ਰਾਜ-ਕੁਰਸੀ ਉੱਤੇ ਬਿਰਾਜਮਾਨ ਹਰ ਵਿਅਕਤੀ ਦੀ ਇਹ ਕਮਜ਼ੋਰੀ ਹੋ ਨਿੱਬੜਦੀ ਹੈ ਜੋ ਅੰਤ ਨੂੰ ਰਾਜ ਕਰਨ ਵਾਲੇ ਅਤੇ ਰਾਜ (ਦੇਸ਼) ਲਈ ਅਤਿ ਘਾਤਕ ਸਿੱਧ ਹੁੰਦੀ ਹੈ। ਅਨੇਕਾਂ ਮੁਲਕਾਂ ਦੇ ਇਤਿਹਾਸ ਇਸ ਤੱਥ ਦੀ ਗਵਾਹੀ ਭਰਦੇ ਹਨ।

੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਪਿੱਛੋਂ ਲਾਹੌਰ ਦਰਬਾਰ ਨਿੱਤ ਦੀਆਂ ਨਵੀਆਂ ਸਾਜ਼ਿਸ਼ਾਂ ਦਾ ਗੜ੍ਹ ਬਣ ਕੇ ਰਹਿ ਗਿਆ ਸੀ। ਡੋਗਰਿਆਂ ਦੀਆਂ ਸਾਜ਼ਿਸ਼ਾਂ ਦੇ ਸ਼ਿਕਾਰ ਹੋਏ ਮਹਾਰਾਜਾ ਖੜਕ ਸਿੰਘ, ਕੰਵਰ ਨੌਨਿਹਾਲ ਸਿੰਘ ਅਤੇ ਮਹਾਰਾਜਾ ਸ਼ੇਰ ਸਿੰਘ ਦੇ ਚਲਾਣੇ ਪਿੱਛੋਂ ਮਹਾਰਾਜਾ ਰਣਜੀਤ ਸਿੰਘ ਦੇ ਛੋਟੇ ਸਪੁੱਤਰ ਬਾਲਕ ਦਲੀਪ ਸਿੰਘ ਨੂੰ ਤਖਤ ਉੱਤੇ ਬਿਠਾਇਆ ਗਿਆ। ਹੁਣ ਉੱਥੇ ਸਰਦਾਰ ਧਿਆਨ ਸਿਹੁੰ ਅਤੇ ਉਸ ਦੇ ਪੁੱਤਰ ਸਰਦਾਰ ਹੀਰਾ ਸਿਹੁੰ ਆਦਿ ਡੋਗਰਿਆਂ ਦੀ ਨੀਤੀ ਚੱਲਦੀ ਸੀ ਜੋ ਅਸਲ ਵਿਚ ਰਾਜ-ਭਾਗ ਉੱਤੇ ਕਾਬਜ਼ ਸਨ। ਸਰਦਾਰਾਂ ਦੀਆਂ ਜਾਗੀਰਾਂ ਖੋਹੀਆਂ ਜਾਣ ਲੱਗੀਆਂ। ਡੋਗਰਿਆਂ ਦੀਆਂ ਗ਼ਲਤ ਅਤੇ ਸਿੱਖ-ਵਿਰੋਧੀ ਨੀਤੀਆਂ ਅਤੇ ਸੁਆਰਥੀ ਪਹੁੰਚ ਕਾਰਨ ਸਰਦਾਰ ਸ਼ਾਮ ਸਿੰਘ ਅਟਾਰੀ ਦੇ ਡੋਗਰਿਆਂ ਨਾਲ ਮੱਤਭੇਦ ਡੂੰਘੇ ਹੋ ਗਏ। ਜੋ ਅੱਗ ਨੂੰ ਆਈ ਹੀ ਘਰਵਾਲੀ ਬਣ ਬੈਠੀ ਸੀ। ਇਸ ਤੋਂ ਨਰਾਜ਼ ਹੋ ਕੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਛੁੱਟੀ ਲੈ ਕੇ ਕੁਝ ਦਿਨਾਂ ਲਈ ਆਪਣੀ ਜਾਗੀਰ 'ਤੇ ਚਲਾ ਗਿਆ। ਇਸ ਤੋਂ ਛੇਤੀ ਹੀ ਪਿੱਛੋਂ ਮਹਾਰਾਣੀ ਜਿੰਦਾਂ ਦੀ ਡੋਗਰਿਆਂ ਨਾਲ ਵਿਗੜ ਗਈ। ਇਸ ਲਈ ਸਰਦਾਰ ਸ਼ਾਮ ਸਿੰਘ ਨੂੰ ਵਾਪਸ ਬੁਲਾਇਆ ਗਿਆ। ਇਸ ਵੇਲੇ ਮਹਾਰਾਜਾ ਦਲੀਪ ਸਿੰਘ ਤਖਤ ਦਾ ਮਾਲਕ ਸੀ ਅਤੇ ਰਾਜਾ ਹੀਰਾ ਸਿਹੁੰ ਉਸ ਦਾ ਵਜ਼ੀਰ। ਮਹਾਰਾਣੀ ਜਿੰਦਾਂ ਰਾਜਾ ਹੀਰਾ ਸਿਹੁੰ ਦੇ ਹੱਥੋਂ ਤੰਗ ਆ ਗਈ ਸੀ। ਉਸ ਨੇ ਰਾਜਾ ਹੀਰਾ ਸਿਹੁੰ ਦੇ ਖਿਲਾਫ਼ ਸਿੱਖ ਫੌਜਾਂ ਦੀ ਮਦਦ ਮੰਗੀ। ਸਿੱਖ ਫੌਜਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ

ਪੰਜਾਬ ਦਾ ਬਾਦਸ਼ਾਹ ਮੰਨਿਆ ਅਤੇ ਮਹਾਰਾਣੀ ਜਿੰਦਾਂ ਦਾ ਸਾਥ ਦਿੱਤਾ। ਇਹ ਵੇਖ ਕੇ ਰਾਜਾ ਹੀਰਾ ਸਿਹੁੰ ਅਤੇ ਸਾਜ਼ਸ਼ੀ ਪੰਡਤ ਜੱਲ੍ਹਾ ਸ਼ਾਹਦਰੇ ਵੱਲ ਨੂੰ ਭੱਜ ਨਿਕਲੇ ਜਿੱਥੇ ਉਹ ਲਾਹੌਰ ਦਰਬਾਰ ਦੇ ਖ਼ਿਲਾਫ਼ ਫੌਜ ਇਕੱਠੀ ਕਰ ਰਹੇ ਸਨ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਉਹ ਰਸਤੇ ਵਿਚ ਹੀ ਮਾਰ ਦਿੱਤੇ ਗਏ।

ਰਾਜਾ ਹੀਰਾ ਸਿਹੁੰ ਤੋਂ ਬਾਅਦ ਸਰਦਾਰ ਜਵਾਹਰ ਸਿੰਘ ਵਜ਼ੀਰ ਬਣਿਆ ਅਤੇ ਮਿਸਰ ਲਾਲ ਸਿਹੁੰ ਸਲਾਹਕਾਰ ਨਿਯੁਕਤ ਕੀਤਾ ਗਿਆ। ਆਪਣੇ ਆਪ ਨੂੰ ਇਨਸਾਫ-ਪਸੰਦ ਅਤੇ ਸਭਿਅਕ ਹੋਣ ਦਾ ਦਾਅਵਾ ਕਰਨ ਵਾਲੇ ਅੰਗਰੇਜ਼ ਦੇ ਚਿੱਟੇ ਸਰੀਰ ਵਿਚ ਪਿਆ ਕਾਲਾ ਦਿਲ ਪ੍ਰਗਟ ਹੋ ਗਿਆ। ਅੰਗਰੇਜ਼ ਮੁੱਢੋਂ ਹੀ ਮਨ ਦਾ ਕਾਲਾ ਸੀ ਅਤੇ ਸ਼ਾਤਰ ਸੀ। ਫਿਰੰਗੀ ਮਹਾਰਾਜੇ ਦੇ ਚਲਾਣੇ ਤੋਂ ਬਾਅਦ ਲਗਾਤਾਰ ਪੰਜਾਬ ਉੱਤੇ ਕਬਜ਼ਾ ਕਰਨ ਦੀਆਂ ਵਿਉਂਤਾਂ ਬਣਾ ਰਹੇ ਸਨ। ਬਾਕੀ ਦਾ ਸਾਰਾ ਭਾਰਤ ਅੰਗਰੇਜ਼ ਨੇ ਬਹੁਤ ਦੇਰ ਪਹਿਲਾਂ ਹੀ ਆਪਣਾ ਗੁਲਾਮ ਬਣਾ ਲਿਆ ਸੀ। ਅੰਗਰੇਜ਼ ਨੇ ਸਿੱਖ ਫੌਜ ਦੇ ਕਮਾਂਡਰ-ਇਨ-ਚੀਫ ਮਿਸਰ ਤੇਜ ਸਿਹੁੰ ਅਤੇ ਸਲਾਹਕਾਰ ਮਿਸਰ ਲਾਲ ਸਿਹੁੰ ਦੋਨਾਂ ਪੂਰਬੀਆਂ ਅਤੇ ਜੰਮੂ ਦੇ ਡੋਗਰੇ ਰਾਜਾ ਗੁਲਾਬ ਸਿਹੁੰ ਨੂੰ ਆਪਣੇ ਨਾਲ ਗੰਢ ਲਿਆ। ਅੰਗਰੇਜ਼ਾਂ ਨਾਲ ਮਿਲੀ ਭੁਗਤ ਦੇ ਨਤੀਜੇ ਵਜੋਂ ਮਿਸਰ ਤੇਜ ਸਿਹੁੰ ਅਤੇ ਮਿਸਰ ਲਾਲ ਸਿਹੁੰ ਨੇ ੧੫-੧੬ ਦਸੰਬਰ ਨੂੰ ਜ਼ਮੀਨੀ ਸਥਿਤੀ ਦੇ ਉਲਟ ਮੰਦਭਾਵਨਾ ਨਾਲ ਖਾਲਸਾ ਫੌਜਾਂ ਤੋਂ ਬਿਨਾਂ ਕਿਸੇ ਵਿਉਂਤਬੰਦੀ ਦੇ ਸਤਲੁਜ ਪਾਰ ਕਰ ਕੇ ਮੁਦਕੀ 'ਤੇ ਹਮਲਾ ਕਰਵਾ ਦਿੱਤਾ। ਉਨ੍ਹਾਂ ਨੇ ਸਿੱਖ ਫੌਜ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਇਸ ਦੀ ਹਾਰ ਕਰਵਾ ਦਿੱਤੀ। ਇਸ ਤੋਂ ਪਿੱਛੋਂ ੨੨ ਦਸੰਬਰ ਨੂੰ ਫੇਰੂ ਸ਼ਹਿਰ ਦੇ ਮੈਦਾਨ ਵਿਚ ਖਾਲਸਾ ਫੌਜ ਨੇ ਗੋਰਿਆਂ ਦੇ ਛੱਕੇ ਛੁਡਵਾ ਦਿੱਤੇ, ਪਰ ਤੇਜ ਸਿਹੁੰ ਅਤੇ ਲਾਲ ਸਿਹੁੰ ਦੀ ਬੇਈਮਾਨੀ ਅਤੇ ਗ਼ੱਦਾਰੀ ਕਾਰਨ ਇਸ ਜਿੱਤ ਦਾ ਫਾਇਦਾ ਨਾ ਉਠਾਇਆ ਗਿਆ। ਇਸ ਤੋਂ ਬਾਅਦ ੬ ਜਨਵਰੀ, ੧੮੪੬ ਈ: ਨੂੰ ਬੱਦੋਵਾਲ ਅਤੇ ੨੮ ਜਨਵਰੀ ਨੂੰ ਅਲੀਵਾਲ ਵਿਖੇ ਸਿੱਖ ਫੌਜ ਨੂੰ ਯੋਗ ਅਗਵਾਈ ਅਤੇ ਲੋੜੀਂਦਾ ਗੋਲਾ-ਬਾਰੂਦ ਨਾ ਮਿਲਣ ਕਰਕੇ ਹਾਰ ਦਾ ਮੂੰਹ ਵੇਖਣਾ ਪਿਆ। ਸਰਦਾਰ ਸ਼ਾਮ ਸਿੰਘ ਅਟਾਰੀ ਇਨ੍ਹਾਂ ਲੜਾਈਆਂ ਵਿਚ ਮੌਜੂਦ ਨਹੀਂ ਸੀ। ਫੇਰੂ ਸ਼ਹਿਰ ਦੀ ਜੰਗ ਪਿੱਛੋਂ ਮਹਾਰਾਣੀ ਜਿੰਦਾਂ ਨੇ ਸਰਦਾਰ ਸ਼ਾਮ ਸਿੰਘ ਨੂੰ ਲਾਹੌਰ ਆਉਣ ਲਈ ਸੁਨੇਹਾ ਦੇਣ ਲਈ ੧੦ ਘੋੜ-ਸਵਾਰ ਭੇਜੇ। ਮਹਾਰਾਣੀ ਜਿੰਦ ਕੌਰ ਵੱਲੋਂ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਲਿੱਖੀ ਚਿੱਠੀ ਵਿਚ ਅੰਕਿਤ ਜਜ਼ਬਾਤ ਅਤੇ ਵਾਰਤਲਾਪ ਨੂੰ ਪੰਥ ਦੇ ਪ੍ਰਸਿੱਧ ਕਵੀ, ਢਾਡੀ, ਸਾਹਿਤਕਾਰ ਅਤੇ ਇਤਿਹਾਸਕਾਰ ਗਿਆਨੀ ਸੋਹਣ ਸਿੰਘ ਸੀਤਲ ਵੱਲੋਂ ਇਉਂ ਬਿਆਨ ਕੀਤਾ ਗਿਆ ਹੈ:

*ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ,*

*ਬੈਠ ਰਿਹੋਂ ਕੀ ਚਿੱਤ ਵਿਚ ਧਾਰ ਸਿੰਘਾ!*
*ਦੋਵੇਂ ਜੰਗ ਮੁੱਦਕੀ ਫੇਰੂ ਸ਼ਹਿਰ ਵਾਲੇ,*
*ਸਿੰਘ ਆਏ ਅੰਗਰੇਜ਼ਾਂ ਤੋਂ ਹਾਰ ਸਿੰਘਾ!*
*ਕਾਹਨੂੰ ਹਾਰਦੇ ਕਿਉਂ ਮਿਹਣੇ ਜੱਗ ਦਿੰਦਾ,*
*ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ?*
*ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ,*
*ਐਪਰ ਆਪਣੇ ਹੋ ਗਏ ਗ਼ੱਦਾਰ ਸਿੰਘਾ!*
*ਹੁਣ ਵੀ ਚਮਕੀ ਨਾ ਜੇ ਸਿੰਘਾਂ ਤੇਗ ਤੇਰੀ,*
*ਤਾਂ ਫਿਰ ਸਾਰੇ ਨਿਸ਼ਾਨ ਸਭ ਮਿਟਾਏ ਜਾਸਨ।*
*ਤੇਰੇ ਲਾਡਲੇ ਕੌਰ ਦੀ ਹਿੱਕ ਉੱਤੇ,*
*ਕੱਲ੍ਹ ਨੂੰ ਗੈਰਾਂ ਦੇ ਝੰਡੇ ਝੁਲਾਏ ਜਾਸਨ।*
*ਪੁੱਟ ਸ਼ੇਰੇ-ਪੰਜਾਬ ਦੀ ਮੜ੍ਹੀ ਤਾਈਂ,*
*ਉਹਦੇ ਪੈਰਾਂ ਵਿਚ ਫੁੱਲ ਰੁਲਾਏ ਜਾਸਨ।*
*ਬਦਲੀ ਜਿਨ੍ਹੇ ਤਕਦੀਰ ਪੰਜਾਬ ਦੀ ਸੀ,*
*ਉਹਦੀ ਆਤਮਾ ਨੂੰ ਤੀਰ ਲਾਏ ਜਾਸਨ।*
*ਅਜੇ ਸਮਾਂ ਈ ਵਕਤ ਸੰਭਾਲ ਸਿੰਘਾ,*
*ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ!*
*ਲਹਿੰਦੀ ਦਿੱਸੇ ਰਣਜੀਤ ਦੀ ਪੱਗ ਮੈਨੂੰ,*
*ਮੋਏ ਮਿੱਤਰ ਦੀ ਯੋਧਿਆ ਆਨ ਰੱਖ ਲੈ!*

ਸਰਦਾਰ ਸ਼ਾਮ ਸਿੰਘ ਸੁਨੇਹਾ ਮਿਲਦੇ ਸਾਰ ਲਾਹੌਰ ਪਹੁੰਚੇ। ਸਰਦਾਰ ਸ਼ਾਮ ਸਿੰਘ ਨੇ ਜਦੋਂ ਸਾਰੀ ਸਥਿਤੀ ਦੀ ਛਾਣਬੀਣ ਕੀਤੀ ਤਾਂ ਸਿੱਖ ਫੌਜ ਦੀ ਕਮਾਨ ਸੰਭਾਲਣ ਤੋਂ ਉਨ੍ਹਾਂ ਦਾ ਮਨ ਹਿਚਕਿਚਾਇਆ ਕਿਉਂਕਿ ਫੌਜ ਵਿਚ ਡੋਗਰਿਆਂ ਅਤੇ ਪੂਰਬੀਆਂ ਵੱਲੋਂ ਪੈਦਾ ਕੀਤੀ ਗਈ ਫੁੱਟ, ਇਨ੍ਹਾਂ ਗ਼ੱਦਾਰਾਂ ਦੀ ਅੰਗਰੇਜ਼ ਨਾਲ ਸਾਜ਼ਬਾਜ਼ ਅਤੇ ਲਾਹੌਰ ਦਰਬਾਰ ਦੇ ਰਾਜ-ਪ੍ਰਬੰਧ ਉੱਤੇ ਮੁਕੰਮਲ ਕਬਜ਼ਾ ਆਦਿ ਕਾਰਨਾਂ ਦੇ ਮੱਦੇ ਨਜ਼ਰ ਉਹ ਸਮਝ ਗਏ ਸਨ ਕਿ ਜਿਹੋ ਜਿਹੇ ਹਾਲਾਤ ਹਨ ਇਨ੍ਹਾਂ ਵਿਚ ਉਹ ਕੁਝ ਕਰ ਤਾਂ ਨਹੀਂ ਸਕਦੇ, ਬਸ ਆਪਣੀ ਕੁਰਬਾਨੀ ਹੀ ਦੇ ਸਕਦੇ ਹਨ। ਲਾਹੌਰ ਦਰਬਾਰ ਅਤੇ ਪੰਜਾਬ ਦੀ ਸੁਤੰਤਰਤਾ ਦੀ ਭਾਵਨਾ ਉਨ੍ਹਾਂ ਦੇ ਦਿਲ ਵਿਚ ਇੰਨੀ ਧੱਸੀ ਹੋਈ ਸੀ ਕਿ ਉਨ੍ਹਾਂ ਨੇ ਇਕ ਵਾਰ ਅੰਗਰੇਜ਼ਾਂ ਨਾਲ ਦੋ ਹੱਥ ਕਰ ਕੇ ਕਿਸਮਤ ਅਜ਼ਮਾਉਣ ਦਾ ਫੈਸਲਾ ਕਰ ਲਿਆ। ਕਿਉਂਕਿ ਸਰਦਾਰ ਸ਼ਾਮ ਸਿੰਘ 'ਗੁਰੂ ਕਾ ਸਿੱਖ' ਸਿੰਘ ਸੂਰਮਾ ਅਤੇ ਲਾਹੌਰ ਦਰਬਾਰ ਅਤੇ ਸਰਕਾਰ-ਏ-ਖਾਲਸਾ ਦਾ ਪੱਕਾ ਹਿਤੈਸ਼ੀ ਸੀ। ਉਸ ਨੇ ਡਗਮਗ ਛੱਡ ਕੇ ਮੈਦਾਨ-ਏ-ਜੰਗ ਵਿਚ ਜੂਝਣ ਦਾ ਫੈਸਲਾ

ਕਰ ਲਿਆ। ਉਨ੍ਹਾਂ ਦੇ ਸਾਹਮਣੇ ਭਗਤ ਕਬੀਰ ਜੀ ਵੱਲੋਂ ਸੰਸਾਰ ਨੂੰ ਬਖਸ਼ਿਆ ਮਹਾਨ ਸਿਧਾਂਤ ਬਤੌਰ ਪੱਥ- ਪਰਦਰਸ਼ਕ ਸੀ। ਭਗਤ ਕਬੀਰ ਜੀ ਇਉਂ ਫ਼ੁਰਮਾਉਂਦੇ ਹਨ:

*ਡਗਮਗ ਛਾਡਿ ਰੇ ਮਨ ਬਉਰਾ॥*
*ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥* *(ਪੰਨਾ ੩੩੮)*

*ਅਤੇ*

*ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥*
*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥* *(ਪੰਨਾ ੧੩੬੮)*

ਗ਼ੱਦਾਰ ਤੇਜ ਸਿਹੁੰ ਨੇ ਸਰਦਾਰ ਸ਼ਾਮ ਸਿੰਘ ਨੂੰ ਅੰਗਰੇਜ਼ਾਂ ਨਾਲ ਜੰਗ ਨਾ ਕਰਨ ਅਤੇ ਅੰਗਰੇਜ਼ ਦੀ ਅਧੀਨਗੀ ਕਬੂਲਣ ਦੀ ਸਲਾਹ ਦਿੱਤੀ। ਸਭਰਾਉਂ ਦੀ ਜੰਗ ਤੋਂ ਪਹਿਲੀ ਰਾਤ ੯ ਫਰਵਰੀ ਨੂੰ ਉਸ ਨੇ ਸਰਦਾਰ ਸ਼ਾਮ ਸਿੰਘ ਨਾਲ ਫਿਰ ਮੁਲਾਕਾਤ ਕੀਤੀ। ਉਸ ਨੇ ਕਿਹਾ ਅੰਗਰੇਜ਼ ਨੂੰ ਜਿੱਤਣਾ ਅਸੰਭਵ ਹੈ। ਇਸ ਲਈ ਉਸ ਨੇ ਸਰਦਾਰ ਸ਼ਾਮ ਸਿੰਘ ਨੂੰ ਰਣ ਵਿੱਚੋਂ ਭੱਜ ਜਾਣ ਦੀ ਪ੍ਰੇਰਨਾ ਵੀ ਦਿੱਤੀ। ਪਰ ਉਹ ਆਪਣੇ ਇਰਾਦੇ ਤੋਂ ਪਿੱਛੇ ਨਾ ਹਟੇ। ਇਹ ਤੱਥ ਕਨਿੰਘਮ ਨੇ ਆਪਣੀ ਪੁਸਤਕ 'ਹਿਸਟਰੀ ਆਫ਼ ਦਾ ਸਿਖਸ' ਵਿਚ ਅੰਕਿਤ ਕੀਤੇ ਹਨ। ਸਿੰਘਾਂ ਅਤੇ ਫਿਰੰਗੀਆਂ ਦੀਆਂ ਪਹਿਲੀਆਂ ਚਾਰ ਲੜਾਈਆਂ ਵਿਚ ਡੋਗਰਿਆਂ ਅਤੇ ਪੂਰਬੀਆਂ ਦੀਆਂ ਕਪਟੀ ਚਾਲਾਂ ਅਤੇ ਖਾਲਸਾ ਫੌਜਾਂ ਦੀ ਗਲਤ ਤਾਇਨਾਤੀ ਅਤੇ ਅਯੋਗ ਅਗਵਾਈ ਅਤੇ ਅੰਗਰੇਜ਼ ਨਾਲ ਮਿਲੀ-ਭੁਗਤ ਕਾਰਨ ਬਹੁਤ ਸਾਰੇ ਸਿੰਘ ਸਿਪਾਹੀਆਂ ਨੇ ਸ਼ਹੀਦੀ ਪਾਈ ਅਤੇ ਬਹੁਤਿਆਂ ਨੂੰ ਖਾਲਸਾ ਫੌਜਾਂ ਵਿੱਚੋਂ ਆਪਣੇ ਘਰਾਂ ਨੂੰ ਜਾਣ ਲਈ ਮਜਬੂਰ ਕਰ ਦਿੱਤਾ ਗਿਆ ਸੀ। ਇਤਿਹਾਸਕਾਰਾਂ ਅਨੁਸਾਰ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਸਭ ਕੁਝ ਚਿੱਟੇ ਦਿਨ ਵਾਂਗ ਸਪਸ਼ਟ ਸੀ ਪਰੰਤੂ ਉਹ ਸਿੰਘ ਸੂਰਮਾ ਅਤੇ ਮਹਾਨ ਯੋਧਾ ਸੀ। ਯੁੱਧ ਵਿੱਚੋਂ ਭੱਜਣਾ ਉਹ ਜਾਣਦਾ ਹੀ ਨਹੀਂ ਸੀ ਪਰੰਤੂ ਮੈਦਾਨ-ਏ-ਜੰਗ ਵਿਚ ਜੂਝਦਿਆਂ ਆਪਣੇ ਦੇਸ਼, ਕੌਮ, ਰਾਜ, ਗੈਰਤ ਅਤੇ ਗੌਰਵ ਦੀ ਖਾਤਰ ਸ਼ਹੀਦੀ ਪਾ ਜਾਣਾ ਹੀ ਉਸ ਦਾ ਪਰਮ ਧਰਮ-ਕਰਮ ਸੀ ਜਿਸ ਨੂੰ ਨਿਭਾਉਣ ਲਈ ਉਹ ਪੂਰੀ ਤਰ੍ਹਾਂ ਤਿਆਰ ਅਤੇ ਦ੍ਰਿੜ੍ਹ-ਸੰਕਲਪ ਸੀ। ਸਰਦਾਰ ਸ਼ਾਮ ਸਿੰਘ ਅਟਾਰੀ ਦੇ ਸਾਹਮਣੇ ਤਾਂ ਭਗਤ ਕਬੀਰ ਜੀ ਵੱਲੋਂ ਦਿੱਤਾ ਮਹਾਨ ਸਿਧਾਂਤ ਸਾਹਮਣੇ ਸੀ:-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਤੇਜ ਸਿਹੁੰ ਅਤੇ ਲਾਲ ਸਿਹੁੰ ਨੇ ਸਿੱਖਾਂ ਦੀ ਮੋਰਚਾਬੰਦੀ ਦਾ ਨਕਸ਼ਾ ਅੰਗਰੇਜ਼ਾਂ ਨੂੰ ਦੇ ਦਿੱਤਾ ਸੀ ਅਤੇ ਖਾਲਸਾ ਫੌਜਾਂ ਦੀ ਹਾਰ ਅਤੇ ਗੋਰਿਆਂ ਦੀ ਜਿੱਤ ਯਕੀਨੀ ਬਣਾਉਣ ਹਿੱਤ ਸਾਰੀ ਸਾਜ਼ਸ਼ ਤਹਿ ਕਰ ਲਈ ਗਈ। ਇਸ ਨਾਲੋਂ ਵੀ ਖ਼ਤਰਨਾਕ ਲਾਹੌਰ ਦਰਬਾਰ ਦੇ ਮੁਖਤਿਆਰੇ ਆਮ ਵਜ਼ੀਰ ਡੋਗਰੇ ਰਾਜਾ ਗੁਲਾਬ ਸਿਹੁੰ ਨੇ ਅੰਗਰੇਜ਼

ਨਾਲ ਆਪਣੇ ਨਿੱਜੀ ਲਾਭਾਂ ਦੇ ਬਦਲ ਵਿਚ ਅੰਗਰੇਜ਼ ਦੀ ਜਿੱਤ ਯਕੀਨੀ ਬਣਾਉਣ ਹਿੱਤ ਸਾਜ਼ਸ਼ ਤਹਿ ਕਰ ਲਈ ਜੋ ਇਸ ਤਰ੍ਹਾਂ ਸੀ ਕਿ ਪਹਿਲਾਂ ਅੰਗਰੇਜ਼ ਸਿੱਖ ਫੌਜ ਉੱਤੇ ਹਮਲਾ ਕਰਨਗੇ ਅਤੇ ਤੁਰੰਤ ਖਾਲਸਾ ਫੌਜ ਦੇ ਸਰਦਾਰ ਫੌਜ ਤੋਂ ਵੱਖ ਹੋ ਜਾਣਗੇ। ਖਾਲਸਾ ਫੌਜਾਂ ਦੇ ਹਾਰ ਜਾਣ ਮਗਰੋਂ ਲਾਹੌਰ ਦਰਬਾਰ ਖਾਲਸਾ ਫੌਜਾਂ ਦਾ ਸਾਥ ਛੱਡ ਦੇਵੇਗਾ। ਸਤਲੁਜ ਤੋਂ ਅੱਗੇ ਅੰਗਰੇਜ਼ਾਂ ਦਾ ਕਿਤੇ ਟਾਕਰਾ ਨਹੀਂ ਕੀਤਾ ਜਾਵੇਗਾ ਅਤੇ ਲਾਹੌਰ ਨੂੰ ਜਾਣ ਵਾਲੀ ਸੜਕ ਅੰਗਰੇਜ਼ੀ ਫੌਜ ਲਈ ਖੁੱਲ੍ਹੀ ਛੱਡ ਦਿੱਤੀ ਜਾਵੇਗੀ। ਰਾਜਾ ਗੁਲਾਬ ਸਿਹੁੰ ਭਾਰੀ ਇਨਾਮ ਦੇ ਨਾਲ-ਨਾਲ ਜੰਮੂ ਦਾ ਸੁਤੰਤਰ ਰਾਜਾ ਮੰਨ ਲਿਆ ਜਾਵੇਗਾ।

ਇਸ ਲਈ ਸੂਰਜ ਚੜ੍ਹਦੇ ਸਾਰ ਹੀ ਜਦੋਂ ਧੁੰਦ ਹਲਕੀ ਹੋਣ ਲੱਗੀ ਤਾਂ ਅੰਗਰੇਜ਼ਾਂ ਨੇ ਗੋਲਾਬਾਰੀ ਸ਼ੁਰੂ ਕਰ ਦਿੱਤੀ। ਅੰਗਰੇਜ਼ਾਂ ਨੇ ਪਹਿਲਾਂ ਸਜੇ ਮੋਰਚਿਆਂ ਉੱਤੇ ਹਮਲਾ ਕੀਤਾ। ਸਰਦਾਰ ਸ਼ਾਮ ਸਿੰਘ ਹਰ ਥਾਂ ਜਾ ਕੇ ਸਿੱਖਾਂ ਨੂੰ ਹੱਲਾਸ਼ੇਰੀ ਦਿੰਦੇ ਰਹੇ। ਅੰਗਰੇਜ਼ਾਂ ਦਾ ਪਹਿਲਾ ਹਮਲਾ ਪਛਾੜ ਦਿੱਤਾ ਗਿਆ। ਅੰਗਰੇਜ਼ ਜਰਨੈਲ ਗਿਲਬਰਟ ਦੇ ਦਸਤਿਆਂ ਨੇ ਦੂਜਾ ਹਮਲਾ ਕੀਤਾ ਪਰ ਉਸ ਨੂੰ ਨੁਕਸਾਨ ਉਠਾ ਕੇ ਪਿੱਛੇ ਹਟਣਾ ਪਿਆ। ਫਿਰ ਸਰ ਹੈਰੀ ਸਮਿਥ ਦਾ ਡਵੀਜ਼ਨ ਸਿੱਖ ਫੌਜਾਂ ਦੇ ਖੱਬੇ ਮੋਰਚੇ ਵੱਲ ਵਧਿਆ ਪਰ ਉਸ ਦਾ ਹਮਲਾ ਵੀ ਬੁਰੀ ਤਰ੍ਹਾਂ ਪਛਾੜ ਦਿੱਤਾ ਗਿਆ। ਇਸ ਲੜਾਈ ਦਾ ਜ਼ਿਕਰ ਸ਼ਾਹ ਮੁਹੰਮਦ ਨੇ ਇਸ ਤਰ੍ਹਾਂ ਕੀਤਾ ਹੈ:

*ਸਿੰਘਾਂ ਮਾਰ ਕੇ ਕਟਕ ਮੁਕਾਇ ਦਿੱਤੇ,*
*ਹਿੰਦੁਸਤਾਨੀ ਤੇ ਪੂਰਬੀ ਦੱਖਣੀ ਜੀ।*
*ਲੰਦਨ ਟਾਪੂਆਂ ਵਿਚ ਕੁਰਲਾਹਟ ਪਈ,*
*ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।*

ਗਹਿਗੱਚ ਲੜਾਈ ਹੋ ਰਹੀ ਸੀ। ਅੰਗਰੇਜ਼ਾਂ ਨੇ ਆਪਣਾ ਤੋਪਖਾਨਾ ਅੱਗੇ ਵਧਾ ਕੇ ਗੋਲਾਬਾਰੀ ਕੀਤੀ ਅਤੇ ਪਿਆਦਾ ਫੌਜ ਸਿੱਖਾਂ ਦੇ ਕੇਂਦਰੀ ਮੋਰਚੇ ਤਕ ਪਹੁੰਚ ਗਈ। ਇਸ ਵੇਲੇ ਵੀ ਸਿੱਖ ਡਟੇ ਰਹੇ ਅਤੇ ਅੰਗਰੇਜ਼ੀ ਫੌਜ ਦਾ ਮੁਕਾਬਲਾ ਕਰਦੇ ਰਹੇ। ਗਣੇਸ਼ ਦਾਸ ਲਿਖਦੇ ਹਨ ਕਿ ਸਿੰਘਾਂ ਨੇ ਫਿਰੰਗੀਆਂ ਨੂੰ ਵੱਢ ਕੇ ਧਰਤੀ ਉੱਤੇ ਇਵੇਂ ਵਿਛਾ ਦਿੱਤਾ ਜਿਵੇਂ ਜੰਗਲ ਵਿਚ ਵਾਢੀ ਸਮੇਂ ਬਿਰਛਾਂ ਨੂੰ ਵੱਢ ਕੇ ਧਰਤੀ ਉੱਤੇ ਸੁੱਟ ਦੇਈਦਾ ਹੈ। ਉਹ ਲਿਖਦੇ ਹਨ:

*ਸਿੰਘਨ ਮਾਰੇ ਤੁਰਕ ਬਹੁ, ਡਿੱਗੇ ਮੂਰਛਾ ਖਾਇ।*
*ਜਿਉਂ ਵਾਢੀ ਬਨ ਮੇਂ ਪਰਤ, ਬਿਰਛਮ ਕਾਟ ਵਿਛਾਏ।*

ਇਸ ਵੇਲੇ ਗ਼ੱਦਾਰ ਤੇਜ ਸਿਹੁੰ, ਜੋ ਖਾਲਸਾ ਫੌਜਾਂ ਦਾ ਕਮਾਂਡਰ ਸੀ, ਜੋ ਕਿ ਪਹਿਲਾਂ ਤਹਿਸ਼ੁਦਾ ਸਾਜਸ਼ ਅਧੀਨ ਮੈਦਾਨ ਵਿੱਚੋਂ ਭੱਜ ਗਿਆ ਅਤੇ ਜਾਂਦਾ ਹੋਇਆ ਬੇੜੀਆਂ ਦੇ ਪੁਲ ਦੀ ਵਿਚਕਾਰਲੀ ਬੇੜੀ ਡੋਬ ਗਿਆ। ਅੰਗਰੇਜ਼ ਸਿੱਖਾਂ ਉੱਤੇ ਭਾਰੂ

ਹੋ ਚੁੱਕੇ ਸਨ ਅਤੇ ਉਨ੍ਹਾਂ ਦੀਆਂ ਤੋਪਾਂ ਉੱਤੇ ਵੀ ਕਬਜ਼ਾ ਹੋ ਗਿਆ ਸੀ। ਆਪਣੀ ਫੌਜ ਦੀ ਹਾਰ ਹੁੰਦੀ ਵੇਖ ਕੇ ਸਰਦਾਰ ਸ਼ਾਮ ਸਿੰਘ ਘੋੜੀ ਭਜਾ ਕੇ ਤੇਗ ਚਲਾਉਂਦਿਆਂ ਲੜਾਈ ਵਿਚ ਘੁਸ ਗਏ। ਉਨ੍ਹਾਂ ਨੇ ਅਖੀਰੀ ਦਮ ਤਕ ਜਵਾਨਾਂ ਨੂੰ ਡਟੇ ਰਹਿਣ ਲਈ ਵੰਗਾਰ ਪਾਈ। ਉਨ੍ਹਾਂ ਦੀ ਛਾਤੀ ਗੋਲੀਆਂ ਨਾਲ ਛਲਣੀ-ਛਲਣੀ ਹੋ ਗਈ ਅਤੇ ਉਹ ਲੜਦੇ ਹੋਏ ਸ਼ਹੀਦ ਹੋ ਗਏ। ਇਉਂ ਸਰਦਾਰ ਸ਼ਾਮ ਸਿੰਘ ਦੀ ਇੰਨੀ ਬਹਾਦਰੀ ਦੇ ਬਾਵਜੂਦ ਸਭਰਾਵਾਂ ਦੀ ਜੰਗ ਖਾਲਸਾ ਫੌਜ ਹਾਰ ਗਈ। ਸ਼ਾਹ ਮੁਹੰਮਦ ਇਸ ਬਾਰੇ ਇਉਂ ਵੈਣ ਪਾਉਂਦਾ ਹੋਇਆ ਹੰਝੂ ਕੇਰਦਾ ਹੈ:

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,*
*ਫੌਜਾਂ ਦੋਵੇਂ ਪਾਤਸ਼ਾਹੀ ਭਾਰੀਆਂ ਨੇ,*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,*
*ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,*
*ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।*
*ਸਣੇ ਆਦਮੀ ਗੋਲੀਆਂ ਨਾਲ ਉੱਡਣ,*
*ਹਾਥੀ ਢਾਉਂਦੇ ਸਣੇ ਅੰਬਾਰੀਆਂ ਨੇ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,*
*ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।*

ਅਤੇ ਇਸ ਜੰਗ ਦੇ ਹਾਲਾਤ ਨੂੰ ਬੜੀ ਬਰੀਕੀ ਨਾਲ ਸ਼ਾਹ ਮੁਹੰਮਦ ਬਿਆਨ ਕਰਦਾ ਹੋਇਆ ਸਿੰਘ ਸੂਰਮਿਆਂ ਅਤੇ ਖਾਲਸਾ ਫੌਜ ਦੀ ਸੂਰਮਗਤੀ, ਯੁੱਧ-ਬੀਰਤਾ ਸਿੰਘਤਵ ਦੇ ਜੋਸ਼ ਅਤੇ ਜਜ਼ਬੇ ਅਤੇ ਯੋਗਦਾਨ ਬਾਰੇ ਇਉਂ ਬਿਆਨ ਕਰਦਾ ਹੈ:

*ਆਈਆਂ ਪੜਤਲਾਂ ਜੋੜ ਕੇ ਤੋਪਖਾਨੇ,*
*ਅੱਗੋਂ ਸਿੰਘਾਂ ਨੇ ਪਾਸੜੇ ਮੋੜ ਦਿੱਤੇ।*
*ਸੇਵਾ ਸਿੰਘ ਤੇ ਮਾਖੇ ਖਾਂ ਹੋਏ ਸਿੱਧੇ,*
*ਹੱਲੇ ਤਿੰਨ ਫਰੰਗੀ ਦੇ ਤੋੜ ਦਿੱਤੇ।*
*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ,*
*ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਦਿੱਤੇ।*
*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,*
*ਵਾਂਗ ਨਿੰਬੂਆਂ ਲਹੂ ਨਿਚੋੜ ਦਿੱਤੇ।*

ਅੰਗਰੇਜ਼ ਲਿਖਾਰੀ ਕਰਨਲ ਕਨਿੰਘਮ ਲਿਖਦਾ ਹੈ ਕਿ ਉਹ (ਸਰਦਾਰ ਸ਼ਾਮ ਸਿੰਘ ਅਟਾਰੀ) ਸ਼ਹੀਦ ਤਾਂ ਹੋ ਗਏ ਪਰ ਅੰਗਰੇਜ਼ ਕੌਮ ਉੱਤੇ ਸਿੱਖਾਂ ਦੀ ਬਹਾਦਰੀ ਦਾ ਸਿੱਕਾ ਬਿਠਾ ਗਏ। ਅੰਗਰੇਜ਼ਾਂ ਨੂੰ ਇਹ ਗਿਆਨ ਹੋ ਗਿਆ ਕਿ ਸਿੱਖਾਂ ਨਾਲ

ਸਾਹਮਣੇ ਮੱਥੇ ਸੱਚਾਈ ਅਤੇ ਅਸੂਲਾਂ ਦੀ ਲੜਾਈ ਲੜ ਕੇ ਨਹੀਂ ਜਿੱਤਿਆ ਜਾ ਸਕਦਾ। ਸ਼ਹੀਦ ਹੋਇਆ ਸਰਦਾਰ ਸ਼ਾਮ ਸਿੰਘ ਅਟਾਰੀ ਉਨ੍ਹਾਂ ਨੂੰ ਇਕ ਜੇਤੂ ਜਰਨੈਲ ਨਜ਼ਰ ਆਉਂਦਾ ਸੀ। ਫਿਰੰਗੀ ਸੱਚਮੁੱਚ ਹੀ ਉਸ ਦੀ ਦਲੇਰੀ, ਦ੍ਰਿੜਤਾ ਅਤੇ ਸੂਰਮਗਤੀ ਉੱਤੇ ਅੱਸ਼-ਅੱਸ਼ ਕਰ ਰਿਹਾ ਸੀ। ਸਰਦਾਰ ਸ਼ਾਮ ਸਿੰਘ ਨੇ ਉਸ ਲੜਾਈ ਵਿਚ ਅੰਗਰੇਜ਼ਾਂ ਦੇ ਕਈ ਹਮਲੇ ਪਛਾੜ ਦਿੱਤੇ ਸਨ ਜਿਸ ਵਿਚ ਉਸ ਦਾ ਆਪਣਾ ਗ਼ੱਦਾਰ ਕਮਾਂਡਰ ਹੀ ਹਰਾਉਣ ਵਾਲਾ ਸੀ। ਉਹ ਗ਼ੱਦਾਰ ਕਮਾਂਡਰ ਹੀ ਆਪ ਜੰਗ ਵਿੱਚੋਂ ਭੱਜ ਗਿਆ ਸੀ। ਉਸ ਨੇ ਸਰਦਾਰ ਸ਼ਾਮ ਸਿੰਘ ਨੂੰ ਆਪਣੇ ਨਾਲ ਭਗੌੜਾ ਬਣਨ ਦੀ ਸਾਲਾਹ ਦਿੱਤੀ ਸੀ। ਉਸ ਦੀ ਪ੍ਰੇਰਨਾ ਨਾਲ ਹੀ ਕਈ ਸਿਪਾਹੀ ਰਣ ਵਿੱਚੋਂ ਭੱਜ ਗਏ ਅਤੇ ਗੋਲਾ-ਬਾਰੂਦ ਸਪਲਾਈ ਕਰਨ ਵਾਲਿਆਂ ਨੇ ਵੀ ਹੇਰਾ-ਫੇਰੀ ਕਰ ਕੇ ਬਰੂਦ ਦੀ ਥਾਂ ਸਰ੍ਹੋਂ ਭੇਜ ਕੇ ਤੋਪਖਾਨੇ ਨੂੰ ਕਮਜ਼ੋਰ ਕੀਤਾ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਜਦੋਂ ਫੌਜ ਦਾ ਨਕਸ਼ਾ ਹੀ ਦੁਸ਼ਮਣ ਨੂੰ ਦੇ ਦਿਤਾ ਜਾਵੇ ਤਾਂ ਦੁਸ਼ਮਣ ਲਈ ਜਿੱਤਣਾ ਬਹੁਤ ਅਸਾਨ ਹੋ ਜਾਂਦਾ ਹੈ ਅਤੇ ਇਹ ਅੰਗਰੇਜ਼ ਦੀ ਬਹਾਦਰੀ ਦੀ ਲੜਾਈ ਨਾ ਰਹਿ ਕੇ ਧੋਖੇ, ਛਲ, ਕਪਟ ਅਤੇ ਗ਼ੱਦਾਰ ਡੋਗਰੇ ਅਤੇ ਪੂਰਬੀ ਕਮਾਂਡਰਾਂ ਦੀ ਗ਼ੱਦਾਰੀ ਦੀ ਲੜਾਈ ਬਣ ਜਾਂਦੀ ਹੈ। ਇਸੇ ਲਈ ਸ਼ਾਹ ਮੁਹੰਮਦ ਸਿੱਖਾਂ ਦੀ ਹਾਰ 'ਤੇ ਕੂਕ ਉੱਠਦਾ ਹੈ:

*ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ, ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।*

ਗਿਆਨੀ ਗਿਆਨ ਸਿੰਘ 'ਤਵਾਰੀਖ ਗੁਰੂ ਖਾਲਸਾ' (ਭਾਗ ਦੂਜਾ) ਦੇ ਸਫ਼ਾ ੪੭੮ ਉੱਤੇ ਖਾਲਸਾ ਫੌਜਾਂ ਵੱਲੋਂ ਵਿਖਾਏ ਬੇਮਿਸਾਲ ਜੌਹਰ, ਫੌਜ ਦੇ ਮੁਖੀਆਂ ਮਿਸਰ ਲਾਲ ਸਿਹੁੰ, ਮਿਸਰ ਤੇਜ ਸਿਹੁੰ ਪੂਰਬੀਆਂ ਅਤੇ ਲਾਹੌਰ ਦਰਬਾਰ ਦੇ ਮੁਖੀ ਵਜ਼ੀਰ, ਜੰਮੂ ਦੇ ਡੋਗਰੇ ਰਾਜਾ ਗੁਲਾਬ ਸਿਹੁੰ ਦੀ ਸਰਕਾਰ-ਏ-ਖਾਲਸਾ, ਪੰਜਾਬ ਦੇਸ਼ ਅਤੇ ਖਾਲਸਾਈ ਫੌਜਾਂ ਨਾਲ ਕੀਤੀ ਗ਼ੱਦਾਰੀ, ਧੋਖਾਧੜੀ ਅਤੇ ਬੇਈਮਾਨੀ ਬਾਰੇ ਲਿਖਦਿਆਂ ਇਸ ਮਹਾਂਯੁੱਧ ਦੀ ਤੁਲਨਾ ਸੰਸਾਰ-ਪ੍ਰਸਿੱਧ ਲੜਾਈਆਂ ਨਾਲ ਕਰਦਿਆਂ ਲਿਖਦੇ ਹਨ ਕਿ 'ਜਦੋਂ ਫੌਜ ਦੇ ਮੁਖੀ ਭੱਜ ਨਿਕਲੇ ਅਤੇ ਜਾਂਦੇ ਸਮੇਂ ਦਰਿਆ ਉੱਤੇ ਬਣਿਆ ਕਿਸ਼ਤੀਆਂ ਦਾ ਪੁਲ ਵੀ ਤਬਾਹ ਕਰ ਗਏ ਤਾਂ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਰਹਿੰਦੀ-ਖੂੰਹਦੀ ਖਾਲਸਾ ਫੌਜ ਨੂੰ ਵੰਗਾਰਿਆ ਅਤੇ ਕਿਹਾ, 'ਐ ਬਹਾਦਰ ਖਾਲਸਾ ਕੌਮ! ਲੂਣ ਤੇ ਧਰਮ ਦੀ ਸ਼ਰਤ 'ਤੇ ਜਿਊਣ ਨਾਲੋਂ ਮਰ ਜਾਣਾ ਹੱਛਾ ਹੈ। ਆਪਣੇ ਗੁਰੂ ਸਾਹਿਬਾਨ ਦਾ ਹੁਕਮ ਪੂਰਾ ਕਰੋ ਕਿਉਂਕਿ ਉਸ 'ਤੇ ਚਲਣਾ ਆਪ ਦਾ ਧਰਮ ਹੈ। ਅੱਗੇ ਵਧ ਕੇ ਮਰੋ ਮਾਰੋ, ਜਿਸ ਤੋਂ ਉਹ ਦਰਜਾ ਮਿਲੇਗਾ ਜਿਸ ਦੇ ਵਾਸਤੇ ਬੜੇ-ਬੜੇ ਰਿਸ਼ੀ, ਮੁਨੀ ਤੇ ਤਪੱਸਵੀ ਯਾਚਨਾ ਕਰਦੇ ਹਨ। ਪਿਆਰੇ ਭਰਾਓ! ਲੂਣ ਅਤੇ ਧਰਮ ਦੀ ਸ਼ਰਤ ਖਾਤਰ ਜਾਨ ਦੇਣੀ ਹੀ ਫਤਿਹ ਹੈ, ਲੜਾਈ ਦੇ ਮੈਦਾਨ ਵਿੱਚੋਂ ਨੱਸ ਜਾਣਾ ਸਿੰਘਾਂ ਦਾ ਕੰਮ ਨਹੀਂ ਤੇ ਇਹ ਵੀ ਸਮਝ ਲਉ ਕਿ ਹੁਣ ਨੱਸ ਕੇ ਵੀ ਜਾਨ ਨਾ ਬਚੇਗੀ ਕਿਉਂਕਿ ਕੋਈ ਰਾਹ ਨੱਸ ਜਾਣ

ਨੂੰ ਨਹੀਂ ਰਿਹਾ, ਤਿੰਨ ਪਾਸੀਂ ਦੁਸ਼ਮਣ ਦੀ ਸੈਨਾ ਤੁਹਾਡੀ ਜਾਨ ਲੈਣ ਲਈ ਤਿਆਰ ਖੜ੍ਹੀ ਹੈ, ਚੌਥੇ ਪਾਸੇ ਦਰਿਆ ਸਤਲੁਜ ਜ਼ੋਰਾਂ 'ਤੇ ਹੈ ਜੋ ਪੁਲ ਸੀ ਬੇਧਰਮੀ ਤੇਜ ਸਿਹੁੰ ਉਹ ਤੋੜ ਗਿਆ ਹੈ, ਸਵਾਏ ਸਾਹਮਣੇ ਹੋ ਕੇ ਲੜਨ ਦੇ ਹੋਰ ਕੋਈ ਰਾਹ ਨਹੀਂ ਦੀਹਦਾ, ਹੁਣ ਤੇਗ ਤਲਵਾਰ ਪੂਰੇ ਸਿੰਘਤਵ ਦੇ ਜੋਸ਼ ਅਤੇ ਜਜ਼ਬੇ ਨਾਲ ਵਾਹ ਦਿਓ, ਦਸਮੇਸ਼ ਜੀ ਦਾ ਫੁਰਮਾਨ ਹੈ:

*ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।*

(ਜਦ ਕੰਮ ਸਾਰਿਆਂ ਹੀਲਿਆਂ ਤੋਂ ਲੰਘ ਜਾਵੇ ਤਾਂ ਤਲਵਾਰ ਨੂੰ ਹੱਥ ਵਿਚ ਲੈਣਾ ਜਾਇਜ਼ ਹੈ)

ਸਰਦਾਰ ਸ਼ਾਮ ਸਿੰਘ ਦੀਆਂ ਇਨ੍ਹਾਂ ਗੱਲਾਂ ਨੇ ਸਿੰਘਾਂ ਵਿਚ ਜਾਨ ਪਾ ਦਿੱਤੀ। ਤੋਪਾਂ ਨੂੰ ਤਖਤਿਆਂ ਤੋਂ ਗਿਰਾ ਕੇ ਬੰਦੂਕਾਂ ਨੂੰ ਮੋਢਿਆ ਤੋਂ ਸੁੱਟ ਆਪਣੀ ਸਦਾ ਦੀ ਮਿਆਰੀ ਕ੍ਰਿਪਾਨ (ਸ੍ਰੀ ਸਾਹਿਬ) ਨੂੰ ਧੂਹ ਕੇ ਵੈਰੀ ਦੇ ਦਲਾਂ ਉੱਤੇ ਸ਼ੇਰਾਂ ਵਾਂਗ ਗੱਜ ਕੇ ਜਾ ਪਏ, ਇੱਕ ਵਜੇ ਦੁਪਹਿਰ ਤਕ ਇਨ੍ਹਾਂ ਸ਼ੇਰਾਂ ਦੇ ਅੱਗੇ ਅੰਗਰੇਜ਼ ਸਿਪਾਹੀ ਬੱਕਰੀਆਂ ਦੀ ਤਰ੍ਹਾਂ ਨੱਸਦੇ ਜਾ ਰਹੇ ਸਨ। ਜਿੱਧਰ ਚਿੱਟੇ ਕੱਪੜੇ ਵਾਲਿਆਂ ਦਾ ਝੁੰਡ ਵੇਖਦੇ ਉੱਧਰ ਹੀ ਜਾ ਪੈਂਦੇ ਇਨ੍ਹਾਂ ਦੇ ਪੈਂਦੇ ਹੀ ਮੈਦਾਨ ਖਾਲੀ ਨਜ਼ਰ ਆ ਜਾਂਦਾ। ਸਿੱਖਾਂ ਉੱਤੇ ੧੨੦ ਤੋਪਾਂ ਅਤੇ ੧੯੦੦੦ ਬੰਦੂਕਾਂ ਅੱਗ ਵਰ੍ਹਾ ਰਹੀਆਂ ਸਨ, ਜਿਸ ਤੋਂ ਛਾਨਣੀ ਵਾਂਗ ਛੇਕ-ਛੇਕ ਹੋ ਸਿੱਖ ਪਤੰਗਿਆ ਦੀ ਤਰ੍ਹਾਂ ਗਿਰ ਰਹੇ ਸਨ ਪਰੰਤੂ ਪਿੱਛੇ ਨਹੀਂ ਸਨ ਹਟਦੇ। ਲਾਸ਼ਾਂ ਦੇ ਢੇਰ ਲੱਗ ਗਏ ਅਤੇ ਜ਼ਮੀਨ ਲਾਲ ਹੋ ਗਈ। ਇਸ ਲੜਾਈ ਦਾ ਹਾਲ ਲਿਖਦਿਆਂ ਤਾਂ ਕਲਮ ਦਾ ਸੀਨਾ ਫਟਦਾ ਹੈ। ਲਾਰਡ ਗਫ਼ ਤੇ ਲਾਰਡ ਹਾਰਡਿੰਗ ਆਦਿ ਵੱਡੇ-ਵੱਡੇ ਅੰਗਰੇਜ਼ਾਂ ਨੇ ਬੜੇ ਸੁਨੇਹੇ ਭੇਜੇ ਕਿ ਤੁਸੀ ਹਥਿਆਰ ਸੁੱਟ ਦੇਵੋ ਤਾਂ ਜੋ ਤੁਹਾਡੀ ਜਾਨ ਬਖਸ਼ੀ ਕੀਤੀ ਜਾਵੇ, ਪਰੰਤੂ ਸਿੱਖਾਂ ਨੇ ਦੁਸ਼ਮਣ ਦਾ ਪੱਲਾ ਫੜ ਕੇ ਜਿਊਣ ਨਾਲੋ ਸ਼ਹੀਦ ਹੋਣਾ ਹੀ ਠੀਕ ਸਮਝਿਆ ਅਰਥਾਤ ਅਧੀਨਤਾ ਸਵੀਕਾਰ ਨਹੀਂ ਕੀਤੀ। ਖਾਲਸਾ ਅਕਾਲ ਪੁਰਖ ਅਤੇ ਆਪਣੇ ਸਤਿਗੁਰਾਂ ਤੋਂ ਸਿਵਾਏ ਹੋਰ ਕਿਸੇ ਦੀ ਅਧੀਨਗੀ ਕਬੂਲ ਹੀ ਨਹੀਂ ਕਰਦਾ। ਸਰਦਾਰ ਸ਼ਾਮ ਸਿੰਘ ਗਲ਼ ਵਿਚ ਕਫ਼ਨੀ ਪਾਈ, ਘੋੜੇ ਉੱਤੇ ਸਵਾਰ ਹੱਥ ਵਿਚ ਨੰਗੀ ਤੇਗ ਲਈ ਕਿੱਥੇ ਹੈ ਲਾਟ? ਕਿੱਥੇ ਹੈ ਲਾਟ? ਕਹਿੰਦਾ ਅੰਗਰੇਜ਼ਾਂ ਦੀ ਫੌਜ ਦੇ ਸਮੁੰਦਰ ਵਿਚ ਜਾ ਵੜਿਆ, ਦਸਾਂ ਵੀਹਾਂ ਨੂੰ ਕਤਲ ਕਰਦਾ ਆਪ ਵੀ ਟੁਕੜੇ-ਟੁਕੜੇ ਹੋ ਆਪਣੇ ਸ਼ਹੀਦ ਭਰਾਵਾਂ ਦੀਆਂ ਲਾਸ਼ਾਂ ਵਿਚ ਸੌਂ ਗਿਆ। ਭਾਵੇਂ ਸਰਦਾਰ ਸ਼ਾਮ ਸਿੰਘ ਦੇ ਡਿੱਗਦੇ ਹੀ ਮੈਦਾਨ ਅੰਗਰੇਜ਼ਾਂ ਦੇ ਹੱਥ ਆਇਆ। ਅੰਤ ਨੂੰ ਜਦ ਅੰਗਰੇਜ਼ੀ ਰਸਾਲੇ ਅਤੇ ਪਲਟਣਾਂ ਨੇ ਜਿਨ੍ਹਾਂ ਦੀ ਗਿਣਤੀ ੩੦ ਹਜ਼ਾਰ ਦੇ ਕਰੀਬ ਸੀ ਇੱਕੋ ਵੇਰ ਤਿੰਨਾਂ ਪਾਸਿਆਂ ਤੋਂ ਸਿੱਖਾਂ ਨੂੰ ਘੇਰ ਕੇ ਅੱਗ ਵਰਸਾਉਂਦੇ ਹੋਏ ਅੱਗੇ ਵਧਣਾ ਸ਼ੁਰੂ ਕੀਤਾ। ਭਲਾ ਫਿਰ ਤਲਵਾਰ ਦੀ ਲੜਾਈ ਕਿਸ ਤਰ੍ਹਾਂ ਲੜੀ ਜਾਵੇ? ਪਾਣੀਪਤ ਦੀ ਜੰਗ ਤੋਂ ਪਿੱਛੋਂ

ਜੰਗ ਦੁਰਾਨੀਆਂ ਅਤੇ ਮਰਹੱਟਿਆਂ ਦੇ ਵਿਚਕਾਰ ਹੋਇਆ ਸੀ। ਇਤਨੇ ਜਵਾਨ ਅਤੇ ਘੋੜੇ ਸ਼ਾਇਦ ਕਿਸੇ ਜੰਗ ਵਿਚ ਨਹੀਂ ਮੋਏ ਹੋਣਗੇ ਜਿੰਨੇ ਕਿ ਸਭਰਾਵਾਂ ਦੇ ਜੰਗ ਵਿਚ ਮੋਏ। ਇਹ ਜੰਗ ਵੀ ਦੂਜਾ ਮਹਾਂਭਾਰਤ ਦਾ ਯੁੱਧ ਕਿਹਾ ਜਾ ਸਕਦਾ ਹੈ, ਸਿੱਖਾਂ ਨੂੰ ਬੇਹੱਦ ਹਾਨੀ ਤੇ ਨੁਕਸਾਨ ਪੁੱਜਾ ਪਰੰਤੂ ਅੰਗਰੇਜ਼ਾਂ ਨੂੰ ਵੀ ਮੁਰਦਿਆਂ'ਤੇ ਗੋਲੀ ਚਲਾਉਣ ਦੇ ਕਾਰਨ ਬੇਹੱਦ ਬਦਨਾਮੀ ਮਿਲੀ। ਕਨਿੰਘਮ ਲਿਖਦਾ ਹੈ ਕਿ ਭਾਵੇਂ ਇਹ ਸਭ ਕੁਝ ਹੋਇਆ ਪਰੰਤੂ ਕਿਸੇ ਸਿੱਖ ਨੇ ਅਧੀਨਤਾ ਸਵੀਕਾਰ ਨਹੀਂ ਕੀਤੀ ਅਤੇ ਨਾ ਕਿਸੇ ਨੇ ਪਨਾਹ ਮੰਗੀ। ਉਹ ਬਰਾਬਰ ਆਪਣੇ ਦੁਸ਼ਮਣ ਦੇ ਸਾਹਮਣੇ ਤਲਵਾਰਾਂ ਉਠਾ-ਉਠਾਕੇ ਗਰਜਦੇ ਰਹੇ, ਫਤਿਹ ਪਾਉਣ ਵਾਲੀ ਕੌਮ ਹਾਰਨ ਵਾਲਿਆਂ ਦੀ ਇਸ ਬੇਅੰਤ ਦਲੇਰੀ ਅਤੇ ਅਦੁੱਤੀ ਬਹਾਦਰੀ ਵੇਖ ਕੇ ਹੈਰਾਨ ਸੀ। ਸਾਰੇ ਅੰਗਰੇਜ਼ ਅਫਸਰਾਂ ਦੇ ਮੂੰਹ ਤੋਂ ਬਦੋਬਦੀ ਵਾਹ-ਵਾਹ ਨਿਕਲਦੀ ਸੀ। ਇਸ ਲੜਾਈ ਵਿਚ ੨੦੮੩ ਅੰਗਰੇਜ਼ੀ ਫੌਜ਼ ਦੇ ਫੱਟੜ ਹੋਏ ਅਤੇ ੩੨੦ ਮਾਰੇ ਗਏ। ੫-੬ ਹਜ਼ਾਰ ਸਿੱਖ ਉਸ ਦਿਨ ਲੂਣ ਹਲਾਲ ਕਰਦੇ ਹੋਏ ਸ਼ਹੀਦ ਹੋ ਗਏ।

ਇਹ ਭਾਰੀ ਹਾਰ ਸਿੱਖਾਂ ਨੂੰ ਧੋਖੇਬਾਜ਼ ਤੇ ਨਮਕ ਹਰਾਮੀ ਆਗੂਆਂ 'ਤੇ ਵਿਸ਼ਵਾਸ਼ ਕਰਨ ਦੀ ਸਜ਼ਾ ਵਜੋਂ ਮਿਲੀ। ਇਨ੍ਹਾਂ ਲੜਾਈਆਂ ਵਿਚ ਸਿੱਖਾਂ ਨੂੰ ਮਾਲੂਮ ਹੋ ਗਿਆ ਕਿ ਅੰਗਰੇਜ਼ਾਂ ਤੋਂ ਬਾਜ਼ੀ ਜਿੱਤ ਖੜਨਾ ਬਹੁਤ ਮੁਸ਼ਕਲ ਨਹੀਂ ਹੈ ਭਾਵੇਂ ਮੈਦਾਨ ਦੇ ਜੰਗ ਵਿਚ ਸਿੱਖਾਂ ਨੇ ਬਹਾਦਰੀ ਅਤੇ ਦਲੇਰੀ ਅੰਗਰੇਜ਼ਾਂ ਨਾਲੋਂ ਘੱਟ ਨਹੀ ਵਿਖਾਈ ਪਰੰਤੂ ਜਦ ਸਿੱਖਾਂ ਦੇ ਅਫ਼ਸਰਾਂ ਦੀ ਨੀਯਤ ਵਿਚ ਹੀ ਬਦੀ ਹੋਵੇ ਤਦ ਸਿੱਖ ਵਿਚਾਰੇ ਕੀ ਕਰ ਸਕਦੇ ਸਨ? ਕਨਿੰਘਮ ਦੇ ਲਿਖੇ ਅਨੁਸਾਰ 'ਬਹਾਦਰੀ ਵਾਲੇ ਦਿਲ ਤੇ ਕੰਮ ਕਰਨ ਵਾਲੇ ਹੱਥ ਸਿੱਖਾਂ ਜਿਹੇ ਸ਼ਾਇਦ ਹੀ ਕਿਸੇ ਦੂਜੀ ਕੌਮ ਦੇ ਹੋਣਗੇ ਪਰੰਤੂ ਸ਼ੋਕ ਹੈ ਕਿ ਇਨ੍ਹਾਂ ਨੂੰ ਹੌਂਸਲਾ ਤੇ ਇੱਕ ਬਣਾਉਣ ਵਾਲਾ ਆਗੂ ਨਾ ਮਿਲਿਆ।'

ਉਕਤ ਸੰਖੇਪ ਪਰੰਤੂ ਗੰਭੀਰ ਵਿਚਾਰ-ਚਰਚਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਧਰਮ ਇਨਕਲਾਬ ਇਕ ਸੰਪੂਰਨ ਕ੍ਰਾਂਤੀ ਸੀ। ਇਹ ਨਿਮਾਣਿਆਂ ਲਈ ਮਾਣ, ਨਿਤਾਣਿਆਂ ਲਈ ਤਾਣ, ਨਿਆਸਰਿਆਂ ਲਈ ਆਸਰਾ, ਹੱਕ ਅਤੇ ਸੱਚ ਉੱਤੇ ਪਹਿਰਾ ਦੇਣ, ਗੌਰਵ-ਗ਼ੈਰਤ-ਅਣਖ ਦੀ ਜ਼ਿੰਦਗੀ ਜਿਊਣ, ਗਰੀਬਾਂ-ਮਸਕੀਨਾਂ ਅਤੇ ਅਖੌਤੀ ਸ਼ੂਦਰਾਂ ਦੀ ਬੰਦ-ਖਲਾਸੀ, ਕਿਰਤ ਅਤੇ ਕਿਰਤੀ ਦੇ ਸਨਮਾਨ, ਮਨੁੱਖੀ ਅਧਿਕਾਰਾਂ ਦੀ ਜ਼ਾਮਨੀ, ਮਨੁੱਖੀ ਬਰਾਬਰੀ ਦੀ ਗਰੰਟੀ ਅਤੇ ਜਗਤ-ਜਣਨੀ ਇਸਤਰੀ ਦਾ ਪੂਰਾ ਮਾਣ-ਸਨਮਾਨ ਬਹਾਲ ਕਰਨ ਦੀ ਇਕ ਸੰਪੂਰਨ ਕ੍ਰਾਂਤੀ ਸੀ ਜਿਸ ਨੇ ਪੁਰਾਤਨ ਭਾਰਤੀ ਸਮਾਜਿਕ, ਜਾਤ-ਪਾਤੀ, ਰਾਜਨੀਤਕ, ਧਾਰਮਿਕ, ਆਰਥਿਕ ਢਾਂਚੇ ਅਤੇ ਜਗੀਰਦਾਰੀ ਸਿਸਟਮ ਨੂੰ ਪੂਰੀ ਤਰ੍ਹਾਂ ਤਹਿਸ-ਨਹਿਸ ਕਰਕੇ ਇਕ ਨਵੇਂ-ਨਿਰਾਲੇ ਅਤੇ ਵਿਲੱਖਣ ਸਰਬਪੱਖੀ 'ਨਿਰਮਲ ਪੰਥ' ਦੇ ਲੋਕ-ਹਿਤੈਸ਼ੀ ਢਾਂਚੇ ਦੀ ਉਸਾਰੀ ਕੀਤੀ ਜਿਸ ਦੇ ਨਤੀਜੇ ਵਜੋਂ ਹੇਠਲੀ ਉੱਤੇ ਆ ਗਈ। 'ਭੂਰਿਆਂ ਵਾਲੇ ਰਾਜੇ ਕੀਤੇ ਮੁਗਲਾਂ ਜਹਿਰ

ਪਿਆਲੇ ਪੀਤੇ' ਵਾਲੀ ਹਾਲਤ ਬਣ ਗਈ। ਦਲਿਤ ਅਤੇ ਕਿਰਤੀ ਰਾਜਭਾਗ ਅਤੇ ਸਰਦਾਰੀਆਂ ਦੇ ਮਾਲਕ ਬਣ ਗਏ। ਭਾਈ ਰਤਨ ਸਿੰਘ (ਭੰਗੂ) ਆਪਣੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਇਸ ਸਿੱਖ ਧਰਮ ਦੇ ਇਨਕਲਾਬ ਦੇ ਨਿਸ਼ਾਨੇ ਬਾਰੇ ਇਉਂ ਸਪਸ਼ਟ ਕਰਦਾ ਹੈ:

*ਸਤੁ ਸਨਾਤਿ ਔ ਬਾਰਹ ਜਾਤਿ।*
*ਜਾਨ ਨਹਿ ਰਾਜਨੀਤ ਕੀ ਬਾਤ।*
*ਜੱਟ ਬੂਟ ਕਹਿ ਜਿਹ ਜਗ ਮਾਹੀਂ।*
*ਬਣੀਏ ਕਲਾਲ ਕਿਰਾੜ ਖੱਤ੍ਰੀ ਸਦਾਈ।*

... ... ...

*ਇਨ ਗ੍ਰੀਬ ਸਿੰਘਨ ਕੌ ਦਯੈ ਪਾਤਸ਼ਾਹੀ।*
*ਏ ਯਾਦ ਰਖੈਂ ਹਮਰੀ ਗੁਰਿਆਈ।*

ਇਸ ਤਰ੍ਹਾਂ ਖਾਲਸਾ ਪੰਥ ਨੇ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਦੇ ਨਿਮਨ ਸ਼ਬਦ ਦੇ ਸੱਚ ਨੂੰ ਪ੍ਰਗਟ ਕਰ ਦਿੱਤਾ। ਗੁਰਵਾਕ ਹੈ:

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ ਰਹਾਉ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥* *(ਪੰਨਾ ੫੩੭)*

ਪਰੰਤੂ ਇਸ ਗੰਭੀਰ ਅਤੇ ਲੰਮੇ ਸੰਘਰਸ਼ ਦੌਰਾਨ ਇਹ ਗੱਲ ਵੀ ਪੱਕੇ ਤੌਰ ਉੱਤੇ ਸਾਹਮਣੇ ਆਉਂਦੀ ਹੈ ਕਿ ਫੁੱਲ ਨਾਲ ਕੰਡਾ ਸਦਾ ਹੀ ਮੌਜੂਦ ਸੀ, ਨੇਕੀ ਨਾਲ ਬਦੀ ਵੀ ਬਰਾਬਰ ਚੱਲਦੀ ਰਹੀ। ਪਰਉਪਕਾਰੀ ਅਤੇ ਨਿਜਸੁਆਰਥੀ ਅਕ੍ਰਿਤਘਣ ਲੋਕ ਵੀ ਇੱਕੋ ਸਮੇਂ ਨਾਲੋਂ-ਨਾਲ ਵਿਚਰਦੇ ਰਹੇ। ਦੇਸ਼-ਭਗਤ ਅਤੇ ਦੇਸ਼-ਧਰੋਹੀ ਸ਼ਕਤੀਆਂ ਵੀ ਨਾਲੋਂ-ਨਾਲ ਹੀ ਚਲਦੀਆਂ ਰਹੀਆਂ। ਅੱਜ ਵੀ ਇਹੋ ਵਰਤਾਰਾ ਬਾਦਸਤੂਰ ਜਾਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਦਸ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਦੇ ਸਮੁੱਚੇ ਇਤਿਹਾਸ ਵਿਚ ਇਹ ਸਿਲਸਲਾ ਲਗਾਤਾਰ ਜਾਰੀ ਰਿਹਾ। ਗੁਰੂ ਸਾਹਿਬ ਸਮੇਂ ਵੀ ਅੰਦਰੋਂ ਅਤੇ ਬਾਹਰੋਂ ਵਿਰੋਧ ਜਾਰੀ ਰਿਹਾ। ਬਾਈਧਾਰ ਦੇ ਪਹਾੜੀ ਰਾਜਪੂਤ ਰਾਜੇ ਇਸ ਦੀ ਜਿਉਂਦੀ-ਜਾਗਦੀ ਮਿਸਾਲ ਹਨ। ਬਾਬਾ ਬੰਦਾ ਸਿੰਘ ਬਹਾਦਰ, ੧੨ ਮਿਸਲਾਂ ਦਾ ਸਮਾਂ, ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ-ਏ-ਖਾਲਸਾ ਦਾ ਸਮਾਂ ਇਨ੍ਹਾਂ ਦੁਖਾਂਤਾਂ ਅਤੇ ਅਲਾਮਤਾਂ ਨਾਲ ਪੀੜਤ ਰਿਹਾ ਜਿਸ ਕਾਰਨ ਗੁਰੂ ਸਾਹਿਬਾਨ ਅਤੇ ਖਾਲਸਾ ਪੰਥ ਨੂੰ ਬਹੁਤ ਤਸੀਹੇ ਝੱਲਣੇ ਪਏ, ਢੇਰ ਸਾਰੀਆਂ ਮੁਸ਼ਕਲਾਂ ਦਾ ਮੂੰਹ ਵੇਖਣਾ ਪਿਆ ਪਰੰਤੂ ਇਸ ਦੇ ਬਾਵਜੂਦ ਗੁਰੂ ਕਿਰਪਾ ਦੁਆਰਾ ਸਿੱਖ ਧਰਮ ਲਹਿਰ ਜਾਰੀ ਰਹੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅੱਜ ਤੀਕ ਦੇ ਸਿੱਖ ਇਤਿਹਾਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਾਰਤੀ ਸਮਾਜਿਕ ਜਾਤ-ਪਾਤੀ ਤਾਣਾ-ਬਾਣਾ, ਜਗੀਰਦਾਰੀ ਸਿਸਟਮ, ਧਰਮ ਅਤੇ

ਅਰਥ ਉੱਤੇ ਏਕਾਧਿਕਾਰ ਅਤੇ ਰਾਜਸੀ ਸ਼ਕਤੀ ਉੱਤੇ ਕੁਝ ਵਿਸ਼ੇਸ਼ ਜਾਤੀ ਦੇ ਲੋਕਾਂ ਤੀਕ ਸੀਮਤ ਹੋਣ ਦੀ ਸਥਿਤੀ ਨੂੰ ਹਰ ਹਾਲਤ ਵਿਚ ਕਾਇਮ ਰੱਖਣ ਦੀ (ਰੂੜ੍ਹੀਵਾਦੀ) ਭਾਵਨਾ ਹੀ ਇਸ ਨਵੀਂ ਰੋਸ਼ਨੀ, ਸੰਪੂਰਨ ਇਨਕਲਾਬ ਅਤੇ ਸ਼ੂਦਰਾਂ ਅਤੇ ਕਿਰਤੀਆਂ ਦੀ ਮੁਕੰਮਲ ਕ੍ਰਾਂਤੀ ਦੇ ਵਿਰੋਧ ਦਾ ਕਾਰਨ ਬਣਦੇ ਰਹੇ। ਇਨ੍ਹਾਂ ਵਿਰੋਧੀ ਸ਼ਕਤੀਆਂ ਦਾ ਕੇਂਦਰ ਹਮੇਸ਼ਾਂ ਹੀ ਦਿੱਲੀ ਹੀ ਰਹੀ ਹੈ। ਸਿੱਖਾਂ ਅਤੇ ਕੇਂਦਰ ਦੇ ਰਿਸ਼ਤੇ ਦੀ ਪੁਣਛਾਣ ਕਰਨ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਦਿੱਲੀ ਵਿਚ ਭਾਵੇਂ ਭਾਰਤੀ ਉੱਚ ਸ਼੍ਰੇਣੀ ਦੇ ਲੋਕਾਂ ਕੋਲ ਸਭ ਸ਼ਕਤੀਆਂ ਦੀ ਕੁੰਜੀ ਸੀ, ਭਾਵੇਂ ਵਿਦੇਸ਼ੀ ਜਰਵਾਣਿਆਂ ਭਾਵ ਮੁਗਲ ਜਾਂ ਅੰਗਰੇਜ਼ ਲੋਕਾਂ ਦਾ ਕਬਜ਼ਾ ਸੀ। ਇਨ੍ਹਾਂ ਸਾਰਿਆਂ ਦਾ ਨਜ਼ਰੀਆ ਇੱਕੋ ਸੀ ਕਿ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਕ ਖੇਤਰ ਵਿਚ ਉਨ੍ਹਾਂ ਦਾ ਏਕਾਧਿਕਾਰ ਹਰ ਹੀਲੇ ਕਾਇਮ ਰਹੇ। ਸਮਾਜਿਕ ਸ਼੍ਰੇਣੀ ਵੰਡ ਭਾਵ ਜਾਤ-ਪਾਤੀ ਪ੍ਰਬੰਧ ਅਤੇ ਜਗੀਰਦਾਰੀ ਸਿਸਟਮ ਕਾਇਮ ਰਹੇ। ਭਾਰਤੀ ਉੱਚ ਸ਼੍ਰੇਣੀਆਂ ਦੇ ਲੋਕ, ਭਾਰਤੀ ਇਸਲਾਮੀ ਲੋਕਾਂ ਅਤੇ ਭਾਰਤੀ ਈਸਾਈ ਭਾਈਚਾਰੇ ਵਿਚ ਵੀ ਭਾਰਤੀ ਜਾਤ-ਪਾਤੀ ਸਿਸਟਮ ਮੌਜੂਦ ਹੋਣ ਕਰਕੇ ਉਹ ਆਪਣੇ ਆਪ ਨੂੰ ਉੱਚਾ ਸਮਝਦੇ ਸਨ ਜਦੋਂ ਕਿ ਕਿਰਤੀ-ਸ਼ੂਦਰ ਨੂੰ ਇਹ ਨੀਵਾਂ ਸਮਝਦੇ ਸਨ। ਜਗੀਰਦਾਰੀ ਅਤੇ ਪੂੰਜੀਪਤੀ ਸਿਸਟਮ ਵਿਚ ਇਨ੍ਹਾਂ ਤਥਾ-ਕਥਿਤ ਉੱਚ ਸ਼੍ਰੇਣੀਆਂ ਵਾਲੇ ਲੋਕਾਂ ਦੀ ਹੀ ਅਜਾਰੇਦਾਰੀ ਅਤੇ ਏਕਾਅਧਿਕਾਰ ਨਿਸ਼ਚਿਤ ਹੀ ਸੀ ਜਿਸ ਨੂੰ ਕਾਇਮ ਰੱਖਣ ਲਈ ਉਹ ਸ਼ਾਮ, ਦਾਮ, ਦੰਡ ਅਤੇ ਭੇਦ ਦੀ ਕੁਟਨੀਤੀ ਅਨੁਸਾਰ ਚੱਲਦੇ ਸਨ। ਇਸ ਸੋਚ ਅਤੇ ਸਿਸਟਮ ਦਾ ਨਤੀਜਾ ਹੀ ਹੈ ਕਿ ਖਾਲਸਾ ਪੰਥ ਨੂੰ ਅਣਕਿਆਸੇ ਤਸੀਹੇ ਝੱਲਣੇ ਪਏ, ਵਾਰ-ਵਾਰ ਲਹੂ-ਲੁਹਾਣ ਹੋਣਾ ਪਿਆ ਅਤੇ ਸ਼ਹੀਦੀਆਂ ਦੇਣੀਆਂ ਪਈਆਂ। ਦਿੱਲੀ ਹਮੇਸ਼ਾਂ ਹੀ ਖਾਲਸਾ ਪੰਥ ਅੰਦਰ ਆਪਣੇ ਕੂਟਨੀਤਕ ਹੱਥ-ਕੰਡੇ ਵਰਤ ਕੇ ਫੁੱਟ ਦੇ ਬੀਜ ਬੀਜਦੀ ਰਹੀ ਹੈ। ਨਮਕ ਹਰਾਮ ਡੋਗਰੇ ਅਤੇ ਮਿਸਰ ਤੇਜ ਸਿਹੁੰ ਅਤੇ ਮਿਸਰ ਲਾਲ ਸਿਹੁੰ ਵੀ ਸਿੱਖੀ ਸਰੂਪ ਵਿਚ ਹੀ ਸਨ ਅਤੇ ਉਹ ਲਗਾਤਾਰ ਅਕ੍ਰਿਤਘਣਾ ਦੀ ਖੇਡ ਖੇਡਦੇ ਰਹੇ। ਸਭ ਤੋਂ ਵੱਧ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਜਿਨ੍ਹਾਂ ਭਾਰਤੀ ਲੋਕਾਂ ਦੇ ਧਰਮ, ਗੈਰਤ, ਅਣਖ ਅਤੇ ਦੇਸ਼ ਦੀ ਸੁਰੱਖਿਆ ਲਈ ਗੁਰੂ ਸਾਹਿਬਾਨ ਅਤੇ ਉਨ੍ਹਾਂ ਵੱਲੋਂ ਸਿਰਜੇ ਅਤੇ ਸਾਜੇ ਖਾਲਸਾ ਪੰਥ ਨੇ ਜਗਤ ਨੂੰ ਹੈਰਾਨ ਅਤੇ ਦੰਗ ਕਰ ਦੇਣ ਵਾਲੀਆਂ ਕੁਰਬਾਨੀਆਂ ਕੀਤੀਆਂ, ਘਾਲਨਾਵਾਂ ਘਾਲੀਆਂ, ਆਪਣੇ ਪਰਵਾਰ ਕੁਰਬਾਨ ਕਰਵਾਏ ਅਤੇ ਆਪਣੇ ਘਰ-ਘਾਟ ਤਬਾਹ ਕਰਵਾਏ ਉਨ੍ਹਾਂ ਵੱਲੋਂ ਹੀ ਹਮੇਸ਼ਾਂ ਖੁਦ ਸਿੱਧੇ ਤੌਰ ਉੱਤੇ ਜਾਂ ਫਿਰ ਵਿਦੇਸ਼ੀ ਜਰਵਾਣਿਆਂ ਨਾਲ ਰਲ ਕੇ ਦੇਸ਼ ਭਗਤ ਖਾਲਸਾ ਪੰਥ ਉੱਤੇ ਜ਼ੁਲਮ ਢਾਹੇ ਜਾਂਦੇ ਰਹੇ। ਜਦੋਂ ਵੀ ਗੁਰੂ ਸਾਹਿਬਾਨ ਜਾਂ ਫਿਰ ਖਾਲਸਾ ਪੰਥ ਨੂੰ ਦੇਸ਼ ਅਤੇ ਦੇਸ਼ ਦੇ ਧਰਮ ਦੀ ਖ਼ਾਤਰ ਮੈਦਾਨ-ਏ-ਜੰਗ ਵਿਚ ਜੂਝਣਾ ਪਿਆ ਹਮੇਸ਼ਾਂ ਹੀ ਭਾਰਤੀ ਰਜਵਾੜੇ ਵਿਦੇਸ਼ੀ ਜਰਵਾਣਿਆਂ ਦਾ ਸਾਥ ਦਿੰਦੇ ਰਹੇ। ਵਿਦੇਸ਼ੀ ਦੀ ਗੁਲਾਮੀ ਵਿਚ ਉਨ੍ਹਾਂ ਦੇ ਹੱਥ-

ਠੇਕੇ ਬਣ ਕੇ ਆਪਣੇ ਹੀ ਰੱਖਿਅਕ ਭਰਾਵਾਂ ਉੱਤੇ ਜ਼ੋਰ, ਜਬਰ ਅਤੇ ਜ਼ੁਲਮ ਕਰਦੇ ਅਤੇ ਕਰਵਾਉਂਦੇ ਰਹੇ। ਗੁਰੂ ਸਾਹਿਬਾਨ, ਮਹਾਰਾਜਾ ਰਣਜੀਤ ਸਿੰਘ ਅਤੇ ਉਸ ਉਪਰੰਤ ਖਾਲਸਾ ਫੌਜਾਂ ਨੇ ਜਿਤਨੀਆਂ ਲੜਾਈਆਂ ਅੰਗਰੇਜ਼ਾਂ ਜਾਂ ਪਠਾਣਾਂ ਵਿਰੁੱਧ ਲੜੀਆਂ ਉਨ੍ਹਾਂ ਸਾਰੀਆਂ ਵਿਚ ਭਾਰਤੀ ਰਾਜੇ ਵਿਦੇਸ਼ੀਆਂ ਦਾ ਹੀ ਸਾਥ ਦਿੰਦੇ ਰਹੇ। ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੀ ਅਗਵਾਈ ਵਿਚ ਲੜੀ ਗਈ ਸਭਰਾਵਾਂ ਦੀ ਲੜਾਈ ਵਿਚ ਵੀ ਇਹੋ ਕੁਝ ਹੋਇਆ। ਸ਼ਾਹ ਮੁਹੰਮਦ 'ਜੰਗਨਾਮਾ ਸਿੰਘਾਂ ਤੇ ਫਰੰਗੀਆਂ' ਵਿਚ ਇਸ ਤੱਥ ਦੀ ਇਉਂ ਤਸਦੀਕ ਕਰਦਾ ਹੈ:

*ਜੰਗ ਹਿੰਦ ਪੰਜਾਬ ਦਾ ਹੋਣ ਲਗਾ।*
*ਫੌਜਾਂ ਦੋਵੇਂ ਪਾਤਸ਼ਾਹੀ ਭਾਰੀਆਂ ਨੇ।*

ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਦੇ ਸਮੁੱਚੇ ਜੀਵਨ, ਪ੍ਰਾਪਤੀਆਂ ਅਤੇ ਸ਼ਹੀਦੀ ਦੀ ਉਕਤ ਚਰਚਾ ਤੋਂ ਸਪਸ਼ਟ ਹੈ ਕਿ ਉਨ੍ਹਾਂ ਨੇ ਹਮੇਸ਼ਾਂ ਹੀ ਆਪਣੇ ਫਰਜ਼ ਅਤੇ ਸਮੇਂ ਦੇ ਸੱਚ ਨੂੰ ਪਛਾਣਿਆ। ਉਹ ਦੇਸ਼, ਕੌਮ ਅਤੇ ਧਰਮ ਲਈ ਹਮੇਸ਼ਾਂ ਜੂਝੇ ਅਤੇ ਅੰਤ ਨੂੰ, 'ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ' ਅਨੁਸਾਰ ਸ਼ਹੀਦੀ ਪਾ ਗਏ ਅਤੇ ਉਨ੍ਹਾਂ ਦੀ ਸ਼ਹੀਦੀ ਪ੍ਰਵਾਨ ਚੜ੍ਹੀ। ਗੁਰਵਾਕ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*

*(ਪੰਨਾ ੫੭੯-੮੦)*

ਸਰਦਾਰ ਸ਼ਾਮ ਸਿੰਘ ਅਟਾਰੀ ਦੀ ਕੁਰਬਾਨੀ ਪੰਜਾਬ ਦੀ ਮਹਾਨ ਵੀਰ ਰਣ-ਭੂਮੀ ਲਈ ਇਕ ਚਾਨਣ-ਮੁਨਾਰੇ ਦਾ ਕੰਮ ਦਿੰਦੀ ਰਹੇਗੀ। ਉਨ੍ਹਾਂ ਨੇ ਦੇਸ਼ ਪੰਜਾਬ ਦੀ ਰੱਖਿਆ, ਅਜ਼ਾਦੀ ਅਤੇ ਸਵੈਮਾਣ ਲਈ ਸਿਰ ਧੜ ਦੀ ਬਾਜੀ ਲਾ ਦਿੱਤੀ। ਅੰਗਰੇਜ਼ ਵਿਰੁੱਧ ੧੮੪੬ ਈ: ਵਿਚ ਹੋਈ ਸਿੰਘਾਂ ਅਤੇ ਫਿਰੰਗੀਆਂ ਦਰਮਿਆਨ ਲੜਾਈ ਵਿਚ ਮੂਹਰਲੀ ਕਤਾਰ ਵਿਚ ਲੜ ਕੇ ਅਤੇ ਸ਼ਹੀਦੀ ਦੇ ਕੇ ਸਰਦਾਰ ਸ਼ਾਮ ਸਿੰਘ ਅਟਾਰੀ ਅੰਗਰੇਜ਼ ਪਾਸੋਂ ਦੇਸ਼ ਦੀ 'ਅਜ਼ਾਦੀ ਦੀ ਲਹਿਰ' ਦੇ ਮੋਢੀ ਬਣੇ। ਸੱਚਮੁੱਚ ਹੀ ਸਰਦਾਰ ਸ਼ਾਮ ਸਿੰਘ ਅਟਾਰੀ ਭਾਵੇਂ ਰਣ-ਭੂਮੀ ਵਿਚ ਸਿੱਖੀ ਸਿਦਕ, ਸਿੰਘਤਵ ਦਾ ਜਜ਼ਬਾ, ਆਪਣੀ ਕੌਮ ਅਤੇ ਦੇਸ ਪੰਜਾਬ ਪ੍ਰਤੀ ਵਫਾਦਾਰੀ ਨਿਭਾਉਂਦਿਆਂ ਤੂੰਬਾ-ਤੂੰਬਾ ਹੋ ਗਏ ਪਰੰਤੂ ਆਖਰੀ ਦਮ ਤੀਕ ਉਹ ਚਟਾਨ ਵਾਂਗ ਦ੍ਰਿੜ੍ਹ ਰਹੇ। ਕਿਸੇ ਕਵੀ ਨੇ ਠੀਕ ਹੀ ਕਿਹਾ ਹੈ:

*ਬੋਟੀ ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।*
*ਵਿਰਲੇ ਜੰਮਣ ਜੱਗ 'ਤੇ, ਇਹੋ ਜਿਹੇ ਪਰਉਪਕਾਰੀ।*

ਮਹਾਨ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਯਾਦ ਵਿਚ ਭਾਰਤ-ਪਾਕ

*(ਬਾਕੀ ਸਫ਼ਾ ੫੮ 'ਤੇ)*

# ਸਰਦਾਰ ਸ਼ਾਮ ਸਿੰਘ ਅਟਾਰੀ

*-ਸ. ਜਗਦੀਪ ਸਿੰਘ**

*"ਕੋਈ ਦੂਰ ਦੀ ਗੱਲ ਨਹੀਂ ਦੇਸ਼ ਅੰਦਰ,*
*ਕਦੇ ਅਸੀਂ ਵੀ ਹੁੰਦੇ ਸਾਂ ਸ਼ਾਨ ਵਾਲੇ"*

ਮਹਾਨ ਨੀਤੀਵਾਨ ਇਤਿਹਾਸਕਾਰ ਵਿਨਸਟਨ ਚਰਚਿਲ ਆਪਣੀ ਕਿਤਾਬ 'ਹਿਸਟਰੀ ਆਫ ਦੀ ਇੰਗਲਿਸ਼ ਸਪੀਕਿੰਗ ਪੀਪਲਜ਼' ਵਿਚ ਇਕ ਥਾਂ ਲਿਖਦਾ ਹੈ, "ਅੰਗਰੇਜ਼ਾਂ ਨੇ ਪੰਜਾਬ ਵਿਚ ਰੀਜੈਂਸੀ ਸਥਾਪਿਤ ਕਰ ਦਿੱਤੀ। ਤਿੰਨ ਸਾਲ ਮਗਰੋਂ ਸਿੱਖਾਂ ਨੇ ਰੀਜੈਂਸੀ ਨੂੰ ਖਤਮ ਕਰਨ ਦਾ ਜਤਨ ਕੀਤਾ। ਸੂਬੇ ਦੇ ਧੁਰ ਅੰਦਰ ਜਾ ਕੇ ਉਨ੍ਹਾਂ ਨਾਲ ਚਿਲਿਆਂ ਵਾਲਾ (ਚੇਲਿਆਂ ਵਾਲਾ) ਦੇ ਸਥਾਨ 'ਤੇ ਘਮਸਾਨ ਦੀ ਲੜਾਈ ਹੋਈ। ਇਸ ਲੜਾਈ ਵਿਚ ਤਿੰਨ ਅੰਗਰੇਜ਼ੀ ਪਲਟਨਾਂ ਆਪਣੇ ਝੰਡੇ ਗਵਾ ਬੈਠੀਆਂ। ਪਰ ਮਗਰੋਂ ਅੰਗਰੇਜ਼ਾਂ ਨੇ ਲੜਾਈ ਵਿਚ ਆਪਣੀ ਪ੍ਰਸਿੱਧੀ ਮੁੜ ਸਥਾਪਿਤ ਕਰ ਲਈ ਤੇ ਸਿੱਖ ਫੌਜ ਨੂੰ ਤਬਾਹ ਕਰ ਦਿੱਤਾ"।

ਸਿੱਖ ਸਿਪਾਹੀਆਂ ਦੇ ਸੁਭਾਅ ਬਾਰੇ ਕਨਿੰਘਮ ਲਿਖਦਾ ਹੈ, "ਹਰ ਸਿੱਖ ਇਸ ਕਾਰਜ ਨੂੰ ਆਪਣਾ ਸਮਝਦਾ ਸੀ। ਉਹ ਮਜ਼ਦੂਰ ਦਾ ਕੰਮ ਵੀ ਕਰਦਾ ਸੀ ਅਤੇ ਬੰਦੂਕ ਵੀ ਧਾਰਨ ਕਰਦਾ ਸੀ। ਉਹ ਤੋਪਾਂ ਖਿੱਚਦਾ, ਬੈਲ ਹੱਕਦਾ ਅਤੇ ਚਾਂਈਂ-ਚਾਂਈਂ ਬੇੜੀਆਂ 'ਤੇ ਮਾਲ ਲੱਦਦਾ ਤੇ ਲਾਹੁੰਦਾ ਸੀ। ਇਸ ਦੇ ਮੁਕਾਬਲੇ 'ਤੇ ਅੰਗਰੇਜ਼ ਫੌਜ ਦੇ ਹਿੰਦੁਸਤਾਨੀ ਸਿਪਾਹੀ ਕੇਵਲ ਪੈਸੇ ਲਈ ਲੜ ਰਹੇ ਸਨ।"

ਕਿਉਂਕਿ ਗ਼ੱਦਾਰਾਂ ਤੇ ਚਾਪਲੂਸਾਂ ਦਾ 'ਸਰਕਾਰ-ਏ-ਖਾਲਸਾ' ਵਿਚ ਬੋਲ-ਬਾਲਾ ਹੋ ਚੁੱਕਾ ਸੀ, ਇਸ ਲਈ ਸਰਦਾਰ ਸ਼ਾਮ ਸਿੰਘ ਵਰਗਾ ਜਾਂਬਾਜ਼ ਜਰਨੈਲ ਨਾ ਚਾਹੁੰਦੇ ਹੋਏ ਵੀ ਆਪਣੇ ਘਰ ਅਟਾਰੀ ਵਿਖੇ ਬੈਠਾ ਸੀ। ਅੰਗਰੇਜ਼-ਸਿੱਖ ਲੜਾਈਆਂ ਸ਼ੁਰੂ ਹੋ ਚੁੱਕੀਆਂ ਸਨ, ਜਾਂ ਕਹਿ ਲਉ ਗ਼ੱਦਾਰੀਆਂ ਅਤੇ ਸ਼ਹਾਦਤਾਂ ਦੀ ਰੁੱਤ ਆ ਗਈ ਸੀ। ਰੱਜ ਕੇ ਗ਼ੱਦਾਰੀਆਂ ਹੋਈਆਂ ਪਰ ਕਿਸੇ ਵੀ ਲੜਾਈ ਵਿਚ ਸਿੱਖ ਫੌਜਾਂ ਡੋਲੀਆਂ ਨਹੀਂ, ਸਗੋਂ ਅੱਗੇ ਵਧ-ਵਧ ਕੇ ਸ਼ਹੀਦੀਆਂ ਪਾਈਆਂ।

ਸਿੱਖ ਫੌਜ ਨਾਲ ਸਤਲੁਜ ਪਾਰ ਕਰਨ ਉਪਰੰਤ ਲਾਲ ਸਿਹੁੰ ਨੇ ਕਪਤਾਨ ਨਿਕਲਸਨ ਨੂੰ ਲਿਖਿਆ, " ਮੈਂ ਸਿੱਖ ਫੌਜ ਸਮੇਤ ਦਰਿਆ ਪਾਰ ਕਰ ਲਿਆ ਹੈ। ਤੁਹਾਨੂੰ ਮੇਰੀ ਅੰਗਰੇਜ਼ ਦੋਸਤੀ ਦਾ ਪਤਾ ਹੀ ਹੈ। ਹੁਕਮ ਕਰੋ, ਹੁਣ ਮੈਂ ਕੀ ਕਰਾਂ?"

ਨਿਕਲਸਨ ਨੇ ਜਵਾਬ ਦਿੱਤਾ, "ਜੇ ਤੁਸੀਂ ਅੰਗਰੇਜ਼ਾਂ ਦੇ ਮਿੱਤਰ ਹੋ ਤਾਂ

*# ਫਰੀਦਕੋਟ। ਮੋ: ੯੮੧੫੭੬੩੩੧੩. e-mail: jagdeepsfaridkot@yahoo.com*

ਫਿਰੋਜ਼ਪੁਰ ਉੱਤੇ ਹਮਲਾ ਨਾ ਕਰੋ। ਜਿੰਨੀ ਦੇਰ ਹੋ ਸਕਦੀ ਹੈ ਕਰੋ, ਤੇ ਆਪਣੀ ਫੌਜ ਨੂੰ ਗਵਰਨਰ ਜਨਰਲ ਦੇ ਸਾਹਮਣੇ ਲੈ ਜਾਓ।"

ਲੁਡਲੋ ਇਸ ਬਾਰੇ ਕਹਿੰਦਾ ਹੈ, "ਜੇ ਉਹ ਉਸ ਸਮੇਂ ਹਮਲਾ ਕਰ ਦਿੰਦੇ ਤਾਂ ਫਿਰੋਜ਼ਪੁਰ ਵਿਖੇ ਸਾਡੀ ੮੦੦੦ ਫੌਜ ਬਿਲਕੁਲ ਨਸ਼ਟ ਹੋ ਜਾਂਦੀ ਅਤੇ ਜੇਤੂ ੬੯੦੦੦ ਫੌਜ ਸਰ ਹੈਨਰੀ ਹਾਰਡਿੰਗ ਉੱਤੇ ਟੁੱਟ ਪੈਂਦੀ, ਜਿਸ ਕੋਲ ਉਸ ਸਮੇਂ ਕੇਵਲ ੮੦੦੦ ਨਫ਼ਰੀ ਦੀ ਫੌਜ ਸੀ। ਉਸ ਸਮੇਂ ਸਾਡੀ ਤਿਆਰੀ ਨਾਂਹ ਦੇ ਬਰਾਬਰ ਸੀ।"

ਮੁਦਕੀ ਦੀ ਰੇਤਲੀ ਧਰਤੀ ਨੂੰ ਬਹਾਦਰਾਂ ਦੇ ਲਹੂ ਨਾਲ ਸਿੰਜਣ ਵਾਸਤੇ ੧੮ ਦਸੰਬਰ ੧੮੪੫ ਦਾ ਦਿਨ ਆ ਗਿਆ। ਇਕ ਪਾਸਿਓਂ ਅੰਗਰੇਜ਼ਾਂ ਦਾ ਯੂਨੀਅਨ-ਜੈਕ ਤੇ ਦੂਜੇ ਪਾਸਿਓਂ ਸਿੱਖ ਫੌਜਾਂ ਦਾ ਕੇਸਰੀ ਨਿਸ਼ਾਨ ਸਾਹਿਬ ਮੈਦਾਨ ਵਿਚ ਲਹਿਰਾਏ। ਅੰਗਰੇਜ਼ੀ ਫੌਜ ਨੇ ਉਸੇ ਜੋਸ਼ ਨਾਲ ਹਮਲਾ ਕੀਤਾ ਜਿਸ ਨਾਲ ਉਨ੍ਹਾਂ ਨੇ ਹਿੰਦੁਸਤਾਨ ਦੇ ਕਈ ਰਜਵਾੜੇ ਫ਼ਤਿਹ ਕੀਤੇ ਸਨ, ਪਰ ਛੇਤੀ ਹੀ ਪਤਾ ਲੱਗ ਗਿਆ ਕਿ ਐਤਕੀਂ ਬਰਾਬਰ ਦੇ ਬਹਾਦਰਾਂ ਨਾਲ ਵਾਹ ਪਿਆ ਹੈ। ਖਾਲਸਾ ਫੌਜ ਨੇ ਹੱਲੇ ਦਾ ਜਵਾਬ ਹੱਲੇ ਵਿਚ ਦਿੱਤਾ, ਅੰਗਰੇਜ਼ੀ ਫੌਜ ਲੋਹੇ ਦੀ ਕੰਧ ਨਾਲ ਟਕਰਾ ਕੇ ਪਿੱਛੇ ਹਟ ਰਹੀ ਸੀ। ਭੁੱਖੇ ਸ਼ੀਹਾਂ ਦੇ ਵਾਰ ਅੱਗੇ ਗਿੱਦੜ ਖੜ੍ਹ ਨਾ ਸਕੇ ਤੇ ਅੰਗਰੇਜ਼ੀ ਫੌਜ ਦਾ ਇਕ ਹਿੱਸਾ ਨੱਸ ਕੇ ਆਪਣੀ ਬ੍ਰਿਗੇਡ ਦੇ ਪਿਛਲੇ ਪਾਸੇ ਜਾ ਲੁਕਿਆ। ਲਾਲ ਸਿਹੁੰ ਨੂੰ ਕਦੇ ਪ੍ਰਵਾਨ ਨਹੀਂ ਸੀ ਕਿ ਸਿੱਖ ਜਿੱਤ ਜਾਣ ਸੋ ਉਹ ਆਪਣੀ ੪੦੦੦ ਡੋਗਰਾ ਫੌਜ ਸਣੇ ਮੈਦਾਨ ਵਿੱਚੋਂ ਭੱਜ ਪਿਆ। ਉਸ ਦੇ ਪਿੱਛੇ ਕਨ੍ਹੱਯਾ ਲਾਲ, ਅਜੁੱਧਿਆ ਪ੍ਰਸਾਦ ਤੇ ਅਮਰ ਨਾਥ ਆਦਿ ਵੀ ਨਸ ਗਏ। ਬਿਨਾਂ ਜਰਨੈਲਾਂ ਦੇ ਲੜ ਰਹੀ ੬-੭ ਹਜ਼ਾਰ ਖਾਲਸਾ ਫੌਜ ਨੂੰ ਦੇਖ ਕੇ ਅੰਗਰੇਜ਼ ਅਫਸਰ ਹੈਰਾਨ ਰਹਿ ਗਏ। ਅੰਗਰੇਜ਼ੀ ਫੌਜ ਆਪਣੇ ਹੋਸ਼ ਭੁਲਾ ਬੈਠੀ। ਕਈਆਂ ਨੇ ਤਾਂ ਇੱਥੋਂ ਤਕ ਲਿਖਿਆ ਹੈ ਕਿ ਅੰਗਰੇਜ਼ੀ ਫੌਜ ਦੇ ਕੁਝ ਬੰਦਿਆਂ ਨੇ ਘਬਰਾ ਕੇ ਆਪਸ ਵਿਚ ਗੋਲੀਆਂ ਚਲਾਉਣੀਆਂ ਅਰੰਭ ਕਰ ਦਿੱਤੀਆਂ। ਦਗ਼ੇ, ਫਰੇਬ ਤੇ ਗ਼ੱਦਾਰੀ ਵਾਲੇ ਹਾਲਾਤ ਵਿਚ ਮੁਦਕੀ ਦੀ ਲੜਾਈ ਹੋਈ ਜੋ ਬਹੁਤ ਥੋੜ੍ਹਾ ਸਮਾਂ ਚੱਲੀ। ਲਾਰਡ ਹਿਊ ਗਫ ਅਨੁਸਾਰ, "ਸਿੱਖ ਆਪਣਾ ਸਭ ਕੁਝ ਦਾਉ 'ਤੇ ਲਾ ਕੇ ਖੂਬ ਲੜੇ।"

੨੧ ਦਸੰਬਰ ੧੮੪੫ ਨੂੰ ਆਥਣ ਵੇਲੇ ਫੇਰੂ ਸ਼ਹਿਰ ਦੀ ਲੜਾਈ ਸ਼ੁਰੂ ਹੋਈ ਜਿਸ ਬਾਰੇ ਕਨਿੰਘਮ ਨੇ ਲਿਖਿਆ ਹੈ, "ਉਹ ਭੁੱਲਣ ਵਾਲੀ ਰਾਤ ਨਹੀਂ ਸੀ, ਉਸ ਸਮੇਂ ਅੰਗਰੇਜ਼ਾਂ ਹੱਥੋਂ ਉਹ ਧਰਤੀ ਖੁੱਸਦੀ ਜਾਪਦੀ ਸੀ।" ਅੰਗਰੇਜ਼ ਸਿੱਖਾਂ ਦੇ ਮੋਰਚਿਆਂ ਤਕ ਪੁੱਜ ਗਏ ਪਰ ਸਿੱਖ ਜ਼ਰਾ ਨਾ ਘਬਰਾਏ ਸਗੋਂ ਵਧੇਰੇ ਜੋਸ਼ ਨਾਲ ਗੋਲੀਬਾਰੀ ਕਰਨ ਲੱਗੇ। ਹੈਰੀ ਸਮਿਥ ਦੀ ਫੌਜ ਬਿਜਲੀ ਵਾਂਗ ਗਰਜ਼ ਕੇ ਸਿੱਖਾਂ 'ਤੇ ਜਾ ਪਈ ਤੇ ੬ ਤੋਪਾਂ ਖੋਹ ਲਈਆਂ। ਨਾਲ ਹੀ ਮਾਨਾਂਵਾਲੀਆਂ ਚਾਰ ਪਲਟਨਾਂ

ਖੜ੍ਹੀਆਂ ਸਨ। ਉਨ੍ਹਾਂ ਜੈਕਾਰਿਆਂ ਦੀ ਗੂੰਜ ਨਾਲ ਉਸ ਤੂਫਾਨ ਵਾਂਗ ਵਧਦੀ ਫੌਜ ਉੱਤੇ ਹੱਲਾ ਬੋਲ ਦਿੱਤਾ ਤੇ ਛੀਏ ਤੋਪਾਂ ਵਾਪਸ ਲੈ ਲਈਆਂ, ਹੁਣ ਅੰਗਰੇਜ਼ੀ ਫੌਜ ਕੋਲ ਪਿੱਛੇ ਹਟਣ ਤੋਂ ਬਿਨਾਂ ਕੋਈ ਰਾਹ ਨਹੀਂ ਰਹਿ ਗਿਆ ਸੀ। ਅੰਗਰੇਜ਼ ਫੌਜ ਵਿਚ ਕੁਰਲਾਹਟ ਮੱਚ ਰਿਹਾ ਸੀ। ਇਸ ਘਬਰਾਹਟ ਦੀ ਹਾਲਤ ਵਿਚ ੨੧-੨੨ ਦੀ ਰਾਤ ਨੂੰ ਅੰਗਰੇਜ਼ ਫੇਰੂ ਸ਼ਹਿਰ ਵਿਚ ਠਹਿਰੇ ਰਹਿਣ ਵਿਚ ਆਪਣੀ ਹਾਰ ਦੇਖ ਰਹੇ ਸਨ, ਇਸ ਲਈ ਫਿਰੋਜ਼ਪੁਰ ਵੱਲ ਪਿੱਛੇ ਹਟ ਜਾਣ ਦੀਆਂ ਸਲਾਹਾਂ ਕਰਨ ਲੱਗੇ, ਬਲਕਿ ਕਾਇਮ-ਮੁਕਾਮ ਐਡਜੂਡੈਂਟ ਜਨਰਲ ਕੈਪਟਨ ਲਮਲੀ ਨੇ ਕੁਝ ਰਿਸਾਲੇ ਨੂੰ ਹੁਕਮ ਵੀ ਦੇ ਦਿੱਤਾ ਸੀ ਕਿ ਉਹ ਸਿੱਧਾ ਫਿਰੋਜ਼ਪੁਰ ਨੂੰ ਕੂਚ ਕਰ ਜਾਏ। ਇਹ ਹੀ ਨਹੀਂ ਬਲਕਿ ਹਥਿਆਰ ਛੱਡ ਕੇ ਆਪਣੇ ਆਪ ਨੂੰ ਬਿਨਾਂ ਸ਼ਰਤ ਸਿੱਖਾਂ ਦੇ ਹਵਾਲੇ ਕਰਨ ਦੇ ਉਪਾਉ ਵੀ ਸੋਚੇ ਜਾਣ ਲੱਗੇ ਅਤੇ ਸਰਕਾਰੀ ਕਾਗ਼ਜ਼ਾਂ ਨੂੰ ਅੱਗ ਲਾ ਕੇ ਫੂਕ ਦੇਣ ਦੀਆਂ ਵਿਉਂਤਾਂ ਵੀ ਬਣ ਗਈਆਂ ਸਨ। ਗਵਰਨਰ ਜਨਰਲ ਨੇ ਆਪਣੇ ਪੁੱਤਰ ਤੇ ਪ੍ਰਾਈਵੇਟ ਸੈਕਟਰੀ ਨੂੰ ਕੁਝ ਸਰਕਾਰੀ ਕਾਗਜ਼, ਆਪਣਾ ਸਟਾਰ ਔਫ਼ ਦੀ ਬਾਥ ਅਤੇ ਆਪਣੀ ਨੈਪੋਲੀਅਨ ਵਾਲੀ ਤਲਵਾਰ, ਜੋ ਡੀਊਕ ਔਫ਼ ਵੈਲਿੰਗਟਨ ਵੱਲੋਂ ਤੋਹਫਾ ਮਿਲੀ ਹੋਈ ਸੀ, ਦੇ ਕੇ ਅੰਬਾਲੇ ਵੱਲ ਚਲੇ ਜਾਣ ਦਾ ਹੁਕਮ ਦੇ ਦਿੱਤਾ ਸੀ ਅਤੇ ਕਹਿ ਦਿੱਤਾ ਸੀ ਕਿ ਜੇ ਹਾਰ ਹੋ ਜਾਵੇ ਤਾਂ ਉਹ ਸਰਕਾਰੀ ਕਾਗਜ਼ਾਂ ਨੂੰ ਅੱਗ ਲਾ ਕੇ ਫੂਕ ਦੇਵੇ ਤੇ ਸਿੱਧਾ ਦਿੱਲੀ ਨੂੰ ਚਲਾ ਜਾਵੇ। ਕਰਨਲ ਜੀ.ਬੀ. ਮੈਲੀਸਨ ਲਿਖਦਾ ਹੈ, "ਉਸ ਸਮੇਂ ਵਧੇਰੇ ਅੰਗਰੇਜ਼ੀ ਫੌਜ ਵਿਚ ਹਫੜਾ-ਦਫੜੀ ਮੱਚ ਗਈ ਸੀ। ਇਕ ਕਮਾਨ ਅਫਸਰ, ਜਿਸ ਨੇ ਆਪਣੇ ਸਾਥੀਆਂ ਨੂੰ ਇਕੱਠੇ ਕਰਨ ਦਾ ਨਿਸਫਲ ਜਤਨ ਕੀਤਾ ਸੀ, ਦੇ ਮੂੰਹੋਂ 'ਭਾਰਤ ਗਿਆ' ਦੀ ਅਵਾਜ਼ ਸੁਣੀ ਗਈ। ਸਿੱਖ ਫੌਜ ਨੇ ਅੰਗਰੇਜ਼ਾਂ ਦਾ ਮੂੰਹ ਭੰਨ ਦਿੱਤਾ, ਸਮਿਥ ਨੂੰ ਪਿਛਾਂਹ ਹਟਣ 'ਤੇ ਮਜਬੂਰ ਕਰ ਦਿੱਤਾ, ਗਿਲਬਰਟ ਨੂੰ ਵੀ ਉਸ ਦੀ ਪ੍ਰਾਪਤ ਕੀਤੀ ਸਥਿਤੀ ਨੂੰ ਛੱਡਣ ਲਈ ਮਜਬੂਰ ਕਰ ਦਿੱਤਾ। ਜੇਕਰ ਉਸ ਸਮੇਂ ਕੋਈ ਸਿਆਣਾ ਆਗੂ ਫੌਜ ਨੂੰ ਯੋਗ ਹਦਾਇਤਾਂ ਦੇ ਸਕਦਾ ਤਾਂ ਥੱਕੀ-ਹਾਰੀ ਅੰਗਰੇਜ਼ ਫੌਜ ਨੂੰ ਕੋਈ ਸ਼ਕਤੀ ਵੀ ਨਾ ਬਚਾ ਸਕਦੀ ਤੇ ਉਸ ਨੂੰ ਸਿਰ ਲੁਕਾਉਣ ਲਈ ਵੀ ਥਾਂ ਨਾ ਮਿਲਦੀ।" ਚਾਰਲਸ ਗਫ ਤੇ ਆਰਥਰ ਡੀ. ਇਨਸ ਲਿਖਦੇ ਹਨ, "ਕਦੇ ਕਿਸੇ ਫੌਜ ਨੇ, ਜਿਸ ਦੀ ਗਿਣਤੀ ਏਨੀ ਘੱਟ ਹੋਵੇ, ਅੰਗਰੇਜ਼ੀ ਫੌਜ ਦਾ ਇਸ ਬਹਾਦਰੀ ਨਾਲ ਟਾਕਰਾ ਨਹੀਂ ਸੀ ਕੀਤਾ ਜਿਸ ਤਰ੍ਹਾਂ ਸਿੱਖਾਂ ਨੇ ਫੇਰੂ ਸ਼ਹਿਰ ਦੀ ਜੰਗ ਵਿਚ ਕੀਤਾ। ਭਾਵੇਂ ਅੰਗਰੇਜ਼ਾਂ ਨੂੰ ਜਿੱਤ ਪ੍ਰਾਪਤ ਹੋਈ, ਪਰ ਦਲੀਲ ਇਸ ਦੇ ਉਲਟ ਹੈ, ਜੇ ਸਿੱਖਾਂ ਨੂੰ ਇਹੋ ਜਿਹੇ ਸੈਨਾਪਤੀ ਮਿਲਦੇ, ਜਿਨ੍ਹਾਂ ਦੀ ਅਗਵਾਈ ਵਿਚ ਉਹ ਆਪਣਾ ਗੁਣ ਪ੍ਰਗਟ ਕਰ ਸਕਦੇ ਤਾਂ ਨਤੀਜਾ ਕੁਝ ਹੋਰ ਹੁੰਦਾ।"

ਭਾਵੇਂ ਰਾਤ ਨੂੰ ਹਾਲਾਤ ਸਿੱਖ ਫੌਜਾਂ ਦੇ ਪੱਖ ਵਿਚ ਸਨ ਪਰ ੨੨ ਦਸੰਬਰ ਦੀ ਸਵੇਰ ਨੂੰ ਹਾਲਾਤ ਬਦਲ ਗਏ। ਲਾਲ ਸਿਹੁੰ ਰਾਤ ਨੂੰ ਆਪਣੇ ਘੋੜ-ਸਵਾਰਾਂ ਤੇ ਤੋਪਖਾਨੇ ਦੇ ੬੦ ਤੋਪਚੀਆਂ ਨੂੰ ਨਾਲ ਲੈ ਕੇ ਭੱਜ ਗਿਆ ਸੀ।(ਕਰਨਲ ਮੂਤੋ ਦੀ ਰਿਪੋਰਟ) ਤੇਜ ਸਿਹੁੰ ਨੂੰ ਸਿੱਖ ਫੌਜਾਂ ਨੇ ਅੰਗਰੇਜ਼ਾਂ 'ਤੇ ਹੱਲਾ ਕਰਨ ਲਈ ਕਿਹਾ ਪਰ ਉਹ ਵੀ ਬਿਨਾਂ ਕੋਈ ਹੁਕਮ ਦਿੱਤੇ ਲੜਾਈ ਦੇ ਮੈਦਾਨ ਵਿੱਚੋਂ ਅੰਨ੍ਹੇਵਾਹ ਭੱਜ ਗਿਆ। ਇਹ ਉਹ ਵੇਲਾ ਸੀ ਜਦੋਂ ਅੰਗਰੇਜ਼ਾਂ ਦੇ ਤੋਪਖਾਨੇ ਦਾ ਬਾਰੂਦ ਮੁੱਕ ਚੁੱਕਾ ਸੀ ਅਤੇ ਉਨ੍ਹਾਂ ਦੀ ਫੌਜ ਦਾ ਇਕ ਹਿੱਸਾ ਮੁੜ ਕੇ ਫਿਰੋਜ਼ਪੁਰ ਨੂੰ ਹਟਿਆ ਜਾ ਰਿਹਾ ਸੀ। ਇਸ ਵੇਲੇ ਜ਼ਰਾ ਕੁ ਹਿੰਮਤ ਨਾਲ ਅੱਗੇ ਨੂੰ ਦੱਬ ਚਾੜ੍ਹੀ ਜਾਂਦੀ ਤਾਂ ਅੰਗਰੇਜ਼ਾਂ ਦਾ ਕੋਈ ਵੀ ਪ੍ਰਜਤਨ ਉਨ੍ਹਾਂ ਦੀ ਬਾਕੀ ਫੌਜ ਨੂੰ ਬਚਾ ਨਹੀਂ ਸੀ ਸਕਦਾ।(ਕਨਿੰਘਮ)

ਵਿਲੀਅਮ ਐਡਵਰਡਜ਼ ਲਿਖਦਾ ਹੈ, "ਜੇ ਸਿੱਖ ਅਗਾਂਹ ਨੂੰ ਵਧ ਆਉਂਦੇ ਤਾਂ ਇਸ ਦਾ ਨਤੀਜਾ ਸਾਡੀ ਤਬਾਹੀ ਸੀ, ਕਿਉਂਕਿ ਯੂਰਪੀਅਨ ਰੈਜਮੈਂਟਾਂ ਦੀ ਨਫਰੀ ਬਹੁਤ ਘੱਟ ਰਹਿ ਗਈ ਸੀ ਅਤੇ ਸਾਡੇ ਤੋਪਖਾਨੇ ਤੇ ਛੋਟੇ ਹਥਿਆਰਾਂ ਦਾ ਬਾਰੂਦ ਲੱਗਭਗ ਖਤਮ ਹੋ ਚੁੱਕਾ ਸੀ।"

'ਲਾਲੂ ਦੀ ਲਾਲੀ ਗਈ ਤੇਜੂ ਦਾ ਗਿਆ ਤੇਜ।ਰਣ ਵਿਚ ਪਿੱਠ ਦਿਖਾਇ ਕੇ ਮੋਢਾ ਆਏ ਫੇਰ।'

**ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਸੱਦਾ:** ਫੇਰੂ ਸ਼ਹਿਰ ਦੀ ਲੜਾਈ ਵਿਚ ਲਾਲੂ ਤੇ ਤੇਜੂ ਦੇ ਭੱਜ ਜਾਣ ਦੀ ਖਬਰ ਮਹਾਰਾਣੀ ਜਿੰਦ ਕੌਰ ਨੂੰ ਪਹੁੰਚੀ। ਉਸ ਵੇਲੇ ਉਸ ਦੀ ਸੁਰਤ ਸਿੱਧੀ ਅਟਾਰੀ ਨੂੰ ਗਈ ਤੇ ਉਸ ਨੇ ੧੦ ਸਵਾਰ ਸਰਦਾਰ ਵੱਲ ਭੇਜੇ ਤੇ ਜੰਗ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ। ਢਾਡੀ ਸੋਹਣ ਸਿੰਘ ਸੀਤਲ ਨੇ ਇਸ ਦ੍ਰਿਸ਼ ਨੂੰ ਇੰਵ ਬਿਆਨ ਕੀਤਾ ਹੈ:

*"ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ, ਬੈਠ ਰਿਹੋਂ ਕੀ ਚਿੱਤ ਵਿਚ ਧਾਰ ਸਿੰਘਾ?*
*ਦੋਵੇਂ ਜੰਗ ਮੁੱਦਕੀ ਫੇਰੂ ਸ਼ਹਿਰ ਵਾਲੇ, ਸਿੰਘ ਆਏ ਅੰਗਰੇਜ਼ਾਂ ਤੋਂ ਹਾਰ ਸਿੰਘਾ!*
*ਕਾਹਨੂੰ ਹਾਰਦੇ, ਕਿਉਂ ਮਿਹਣੇ ਜੱਗ ਦਿੰਦਾ, ਜਿਉਂਦੀ ਹੁੰਦੀ ਜੇ ਅੱਜ ਸਰਕਾਰ ਸਿੰਘਾ?*
*ਤੇਗ ਸਿੰਘਾਂ ਦੀ ਤਾਂ ਖੁੰਢੀ ਨਹੀਂ ਹੋਈ, ਐਪਰ ਆਪਣੇ ਹੋ ਗਏ ਗ਼ੱਦਾਰ ਸਿੰਘਾ!*
*ਹੁਣ ਵੀ ਚਮਕੀ ਨਾ ਜੇ ਸਿੰਘਾ 'ਤੇਗ' ਤੇਰੀ,ਤਾਂ ਫਿਰ ਸਾਰੇ ਨਿਸ਼ਾਨ ਮਿਟਾਏ ਜਾਸਨ।*
*ਤੇਰੇ ਲਾਡਲੇ ਕੌਰ ਦੀ ਹਿੱਕ ਉੱਤੇ, ਕੱਲ੍ਹ ਨੂੰ ਗ਼ੈਰਾਂ ਦੇ ਝੰਡੇ ਝੁਲਾਏ ਜਾਸਨ।*
*ਪੁੱਟ ਸ਼ੇਰੇ-ਪੰਜਾਬ ਦੀ ਮੜ੍ਹੀ ਤਾਈਂ, ਉਹਦੇ ਪੈਰਾਂ ਵਿਚ ਫੁੱਲ ਰੁਲਾਏ ਜਾਸਨ।*
*ਬਦਲੀ ਜਿਨ੍ਹੇ ਤਕਦੀਰ ਪੰਜਾਬ ਦੀ ਸੀ, ਉਹਦੀ ਆਤਮਾ ਨੂੰ ਤੀਰ ਲਾਏ ਜਾਸਨ।*
*ਅਜੇ ਸਮਾਂ ਈ ਵਕਤ ਸੰਭਾਲ ਸਿੰਘਾ, ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ!*
*ਲਹਿੰਦੀ ਦਿੱਸੇ 'ਰਣਜੀਤ' ਦੀ ਪੱਗ ਮੈਨੂੰ, ਮੋਏ ਮਿੱਤਰ ਦੀ ਯੋਧਿਆ ਆਨ ਰੱਖ ਲੈ!"*

ਸਰਦਾਰ ਭਾਵੇਂ ਗ਼ੱਦਾਰ ਪੂਰਬੀਏ ਅਫਸਰ ਦੀ ਕਮਾਨ ਹੇਠਾਂ ਸਿੱਖਾਂ ਨੂੰ ਤਬਾਹ

ਕਰਨ ਦੀ ਬਦਨੀਯਤ ਨਾਲ ਲੜੀ ਜਾ ਰਹੀ ਲੜਾਈ ਦੇ ਵਿਰੁੱਧ ਸੀ, ਪਰ ਇਸ ਖਿਆਲ ਨਾਲ ਕਿ ਸ਼ਾਇਦ ਉਹ ਕਮ-ਦਿਲੀ ਦੇ ਕਾਰਨ ਮੌਤ ਦੇ ਡਰ ਤੋਂ ਪਿੱਛੇ ਹਟਿਆ ਹੋਇਆ ਹੈ ਤਾਂ ਉਸ ਨੇ ਜੰਗ ਵਿਚ ਸ਼ਾਮਿਲ ਹੋਣ ਦਾ ਫੈਸਲਾ ਕਰ ਲਿਆ ਤੇ ਨਾਲ ਹੀ ਸਹੁੰ ਖਾ ਲਈ ਕਿ ਲੜਾਈ ਹਾਰੀ ਜਾਣ ਦੀ ਸੂਰਤ ਵਿਚ ਉਹ ਜਿਉਂਦਾ ਨਹੀਂ ਮੁੜੇਗਾ। ਸੀਤਲ ਜੀ ਲਿਖਦੇ ਨੇ:

*"ਮਰਦੀ ਕੌਮ ਵਿਚ ਜਿੰਦਗੀ ਭਰਨ ਖ਼ਾਤਰ, ਮੈਂ ਹੁਣ ਦੇਸ਼ ਤੋਂ ਹੋਣ ਕੁਰਬਾਨ ਚੱਲਿਆਂ।*
*ਜਿਹੜੇ ਕੌਮੀ-ਗ਼ੱਦਾਰਾਂ ਨੇ ਦਾਗ਼ ਲਾਏ, ਧੋ ਕੇ ਖ਼ੂਨ ਦੇ ਨਾਲ ਮਿਟਾਣ ਚੱਲਿਆਂ।*
*ਜਿਹੜੇ ਦੇਸ਼-ਧਰੋਹੀਆਂ ਨੇ ਲਾਏ ਲਾਂਬੂ, ਛੱਟੇ ਰੱਤ ਦੇ ਮਾਰ ਬੁਝਾਣ ਚੱਲਿਆਂ।*
*ਪਿੱਛੋਂ ਹੋਊ, ਸੋ ਵੇਖੇਗਾ ਜੱਗ ਸਾਰਾ, ਮੈਂ ਤਾਂ ਆਪਣੀ ਤੋੜ ਨਿਭਾਣ ਚੱਲਿਆਂ।*
*ਨਾ ਮੈਂ ਹੋਵਾਂਗਾ, ਨਾ ਇਹ ਪੰਜਾਬ ਹੋਸੀ, ਐਪਰ ਦਿਲ ਵਿਚ ਦੋਹਾਂ ਦੀ ਯਾਦ ਰਹਿਸੀ।*
*'ਸੀਤਲ' ਸੂਰਜ ਕੁਰਬਾਨੀ ਦਾ ਚਮਕਦਾ ਰਹੂ, ਜਦੋਂ ਤੀਕ ਇਹ ਦੇਸ਼ ਆਬਾਦ ਰਹਿਸੀ।"*

**੯-੧੦ ਫਰਵਰੀ ੧੮੪੬ ਸਭਰਾਵਾਂ**

ਗ੍ਰਿਫ਼ਿਨ ਲਿਖਦਾ ਹੈ ਕਿ ਆਖਿਆ ਜਾਂਦਾ ਹੈ ਕਿ ਸਭਰਾਵਾਂ ਦੀ ਲੜਾਈ ਤੋਂ ਪਹਿਲੀ ਰਾਤ ਨੂੰ ਤੇਜ ਸਿਹੁੰ ਨੇ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਵੀ ਆਪਣੀ ਗ਼ੱਦਾਰਾਨਾ ਸਾਜ਼ਿਸ਼ ਵਿਚ ਸ਼ਾਮਿਲ ਕਰਨ ਦਾ ਨਿਸ਼ਫਲ ਜਤਨ ਕੀਤਾ ਹੈ ਤੇ ਉਨ੍ਹਾਂ ਨੂੰ ਆਖਿਆ ਕਿ ਉਹ ਵੀ ਅੰਗਰੇਜ਼ਾਂ ਦੇ ਪਹਿਲੇ ਹੱਲੇ ਵੇਲੇ ਉਸ ਦੇ ਨਾਲ ਹੀ ਨਿਕਲ ਚੱਲਣ, ਪਰ ਸਰਦਾਰ ਸ਼ਾਮ ਅਟਾਰੀ ਸਿੰਘ ਇਕ ਵੱਖਰੀ ਮਿੱਟੀ ਦਾ ਬਣਿਆ ਹੋਇਆ ਸੀ। ਉਹ ਇਨ੍ਹਾਂ ਭਾੜੇ ਦੇ ਟੱਟੂ ਨਮਕ-ਹਰਾਮੀਆਂ ਵਿੱਚੋਂ ਨਹੀਂ ਸੀ। ਉਹ ਉਸ ਆਪਾ-ਵਾਰੂ ਸਰਦਾਰ ਨਿਹਾਲ ਸਿੰਘ ਦਾ ਅਣਖੀਲਾ ਸਪੁੱਤਰ ਸੀ ਜਿਸ ਨੇ ਕਿ ਮਹਾਰਾਜਾ ਰਣਜੀਤ ਸਿੰਘ ਦੇ ਸ਼ਰੀਰਕ ਕਸ਼ਟ ਨੂੰ ਨਿਵਾਰਨ ਲਈ ਹਸੂੰ-ਹਸੂੰ ਕਰਦੇ-ਆਪਣੀ ਜਾਨ ਵਾਰ ਦਿੱਤੀ ਸੀ। ਸਰਦਾਰ ਨੂੰ ਸਿੰਘਾਂ ਦੀ ਹਾਰ ਵਿਚ ਆਪਣੇ ਵਤਨ ਦੀ ਅਜ਼ਾਦੀ ਖੁੱਸਦੀ ਨਜ਼ਰ ਆ ਰਹੀ ਸੀ। ਤੇਜ ਸਿਹੁੰ ਨੇ ਗੁੱਸੇ ਵਿਚ ਆਖਿਆ, "ਜੇ ਤੂੰ ਐਡਾ ਹੀ ਬਹਾਦਰ ਹੈਂ ਤਾਂ ਇੱਕ ਵਾਰੀ ਖਾਹ ਤਾਂ ਸਹੁੰ, ਕਿਉਂਕਿ ਮੈਂ ਸਮਝਦਾ ਹਾਂ ਕਿ ਅੰਤ ਨੂੰ ਤੂੰ ਮੇਰੇ ਨਾਲ ਆ ਰਲਣਾ ਹੈ।" ਸਰਦਾਰ ਉਸੇ ਵੇਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਹਜ਼ੂਰੀ ਵਿਚ ਹਾਜ਼ਰ ਹੋਏ ਤੇ ਗੁਰੂ ਨੂੰ ਹਾਜ਼ਰ-ਨਾਜ਼ਰ ਕਰ ਕੇ ਬਚਨ ਕੀਤਾ ਕਿ ਸਿੰਘਾਂ ਨੂੰ ਹਾਰ ਹੋ ਗਈ ਤਾਂ ਮੈਂ ਮੈਦਾਨ ਵਿੱਚੋਂ ਜਿਉਂਦਾ ਨਹੀਂ ਨਿਕਲਾਂਗਾ।

੧੦ ਫਰਵਰੀ ਨੂੰ ਸਵੇਰੇ ਹੀ ਅੰਗਰੇਜ਼ਾਂ ਨੇ ਹੱਲਾ ਕਰ ਦਿੱਤਾ ਅਤੇ ਸਿੰਘ ਵੀ ਅੱਗੋਂ ਤਿਆਰ ਹੋ ਗਏ। ਸਵੇਰੇ ਹੀ ਸਰਦਾਰ ਸ਼ਾਮ ਸਿੰਘ ਨੇ ਚਿੱਟਾ ਬਾਣਾ ਸਜਾ ਲਿਆ ਅਤੇ ਆਪਣੀ ਖ਼ਾਸ ਸਵਾਰੀ ਚੀਨੀ ਘੋੜੀ 'ਤੇ ਸਵਾਰ ਹੋ ਕੇ ਨਿਕਲ ਪਏ। ਇਸ ਬਾਰੇ ਕਵੀ ਮਟਕ ਲਿਖਦਾ ਹੈ,

*"ਪਹਿਰ ਰਾਤ ਸਮੇਂ ਇਸ਼ਨਾਨ ਸ਼ਾਮ ਸਿੰਘ ਵਿਚ ਨਦੀ ਦੇ ਕਰਿਆ, ਜਪੁਜੀ ਪੜ੍ਹਿਆ।*

*ਨਿਮਸਕਾਰ ਕਰਿ ਸ਼ਸਤਰ ਪਹਿਰੇ, ਤੋੜਾ ਬੰਦੂਕੀ ਜੜਿਆ, ਜ਼ਰਾ ਨਾ ਡਰਿਆ।*
*ਕਹਿਤ ਮਟਕ ਅਬ ਜੁਧ ਧਰਮ ਕਾ, ਸ਼ਿਆਮ ਸਿੰਘ ਰਣ ਚੜ੍ਹਿਆ, ਖੰਡਾ ਫੜਿਆ।*
*"ਸ਼ਾਮ ਸਿੰਘ ਸਰਦਾਰ ਨੇ ਕੀਆ ਤੀਰਥ ਇਸ਼ਨਾਨ।*
*ਗਊਆਂ ਹਾਥੀ ਮਣਸ ਕੇ ਸਨੂੰਖ ਚਲਾ ਜੁਆਨ।*
*ਸਨੂੰਖ ਚਲਾ ਜੁਆਨ ਜੁੱਧ ਦੀ ਭਈ ਤਿਆਰੀ।*
*ਅੰਗਰੇਜ਼ ਸਾਥ ਲੜਾ ਸੂਰਮਾ ਆਪ ਦੀਦਾਰੀ।*
*ਮਟਕਾ ਗੋਰੇ ਮਰਦ ਨੇ ਮਾਰੇ ਬੀਚ ਮਦਾਨ।*
*ਫੜਿ ਖੰਡਾ ਹੱਥ ਗਰਜਿਆ ਸ਼ਾਮ ਸਿੰਘ ਬਲਵਾਨ॥*

ਲੜਾਈ ਸ਼ੁਰੂ ਹੋ ਜਾਣ ਤੋਂ ਪਹਿਲਾਂ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਸਿਪਾਹੀਆਂ ਨੂੰ ਵਿਆਖਿਆਨ ਦਿੱਤਾ ਤੇ ਸਮਝਾਇਆ ਕਿ ਅੱਜ ਤੁਹਾਡੀ ਕੌਮੀ ਅਣਖ ਦੀ ਪਰਖ ਦਾ ਸਮਾਂ ਆ ਗਿਆ ਹੈ, ਜੇ ਤੁਸੀਂ ਖਾਲਸੇ ਦੇ ਸੱਚੇ ਸਪੁੱਤਰ ਹੋ ਤਾਂ ਆਪਣੇ ਸਿੰਘ ਨਾਮ ਤੇ ਦਾਹੜੀਆਂ ਨੂੰ ਲਾਜ ਨਾ ਲੱਗਣ ਦੇਣੀ, ਪੁਰਜ਼ਾ-ਪੁਰਜ਼ਾ ਹੋ ਕੇ ਕੱਟ ਮਰਨਾ ਅਤੇ ਦੇਸ਼ ਪੰਜਾਬ ਦੀ ਅਜ਼ਾਦੀ ਲਈ ਆਪਣੀਆਂ ਜਿੰਦਾਂ ਕੁਰਬਾਨ ਕਰ ਦੇਣੀਆਂ ਪਰ ਜੰਗ ਵਿਚ ਵੈਰੀ ਨੂੰ ਪਿੱਠ ਨਾ ਵਿਖਾਉਣਾ।

ਅੰਗਰੇਜ਼ਾਂ ਨੇ ਆਪਣੀਆਂ ਤੋਪਾਂ ਨੂੰ ਅੱਗ ਵਿਖਾਈ। ਅੱਗੋਂ ਸਿੱਖਾਂ ਨੇ ਵੀ ਗੋਲੇ ਦਾਗ਼ੇ। ਪਿਛਲੀਆਂ ਲੜਾਈਆਂ ਵਿਚ ਅੰਗਰੇਜ਼ ਸਿੱਖਾਂ ਦੇ ਹੱਥ ਵੇਖ ਚੁੱਕੇ ਸਨ। ਡਰ ਉਨ੍ਹਾਂ ਦੇ ਦਿਲ 'ਤੇ ਬੈਠਾ ਹੋਇਆ ਸੀ। ਅੰਗਰੇਜ਼ਾਂ ਨੇ ਨਵੀਆਂ ਪਲਟਨਾਂ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਰਾਬਰਟ ਡਿੱਕ ਦੀ ਅਗਵਾਈ ਵਿਚ ਲਾਲ ਸਿਹੁੰ ਦੇ ਦੱਸੇ ਮੁਤਾਬਿਕ ਦੱਖਣੀ ਹਿੱਸੇ ਵੱਲ ਭੇਜੀਆਂ। ਪਰ ਰਾਬਰਟ ਡਿੱਕ ਨੂੰ ਜ਼ਖਮੀ ਹੋ ਕੇ ਪਿੱਛੇ ਮੁੜਨਾ ਪਿਆ। ਅਚਾਨਕ ਲਾਲ ਸਿਹੁੰ ਆਪਣੀ ਫੌਜ ਸਮੇਤ ਬਿਨਾ ਕੋਈ ਕਾਰਨ ਦੱਸੇ ਨੱਸ ਪਿਆ, ਥੋੜ੍ਹੀ ਦੇਰ ਪਿੱਛੋਂ ਤੇਜ ਸਿਹੁੰ ਵੀ ਆਪਣੀ ੬੦੦੦ ਫੌਜ ਸਮੇਤ ਭੱਜ ਗਿਆ ਤੇ ਨਾਲ ਹੀ ਬਾਰੂਦ ਭਰੀਆਂ ਬੇੜੀਆਂ ਦਰਿਆ ਵਿਚ ਡੋਬ ਗਿਆ। ਪੁਲ ਵੀ ਤੋੜ ਦਿੱਤਾ ਗਿਆ। ਹੁਣ ਫੌਜ ਫਿਰ ਜਰਨੈਲਾਂ ਤੋਂ ਸੱਖਣੀ ਸੀ। ਤੋਪਚੀਆਂ ਵੱਲੋਂ ਰੌਲਾ ਪਾਇਆ ਗਿਆ ਕਿ ਨਵੀਆਂ ਪੇਟੀਆਂ ਵਿੱਚੋਂ ਬਾਰੂਦ ਦੀ ਥਾਂ ਰੇਤ ਤੇ ਸਰ੍ਹੋਂ ਨਿਕਲਦੀ ਹੈ। ਹੌਲੀ-ਹੌਲੀ ਸਿੱਖ ਖਿੱਲਰਨ ਲੱਗ ਪਏ। ਐਨ ਇਸੇ ਵੇਲੇ ਚਿੱਟੇ ਨੂਰਾਨੀ ਦਾਹੜੇ ਤੇ ਚਿੱਟੇ ਬਾਣੇ ਵਿਚ ਸਜਿਆ ਸਰਦਾਰ ਸ਼ਾਮ ਸਿੰਘ ਅਟਾਰੀ ਮੈਦਾਨ ਵਿਚ ਪਹੁੰਚ ਗਿਆ। ਉਸ ਨੇ ਵੇਖਿਆ ਕਿ ਹੁਣ ਸ਼ਹੀਦੀਆਂ ਪਾਉਣ ਦਾ ਵੇਲਾ ਆ ਗਿਆ ਹੈ। ਉਸ ਨੇ ਖਾਲਸਾ ਫੌਜ ਨੂੰ ਮਰ-ਮਿਟਣ ਵਾਸਤੇ ਲਲਕਾਰਿਆ,

*"ਉੱਠੋ ਸੂਤ ਲੌ ਭਗੌਤੀਆਂ ਸੂਰਿਓ, ਦਿਓ ਵੈਰੀਆਂ ਦੇ ਸੱਥਰ ਵਿਛਾ।*
*ਸ਼ਾਨ ਖਾਲਸੇ ਦੀ ਨਾਲ ਹੈ ਪੰਜਾਬ ਦੇ, ਕਿਤੇ ਦੋਹੇਂ ਹੀ ਨਾ ਬਿਹੋ ਜੇ ਲੁਟਾ।*
*ਮਰਨਾ ਦੇਸ਼ ਲਈ ਭਲਾ ਹੈ 'ਸੀਤਲਾ, ਲਵੋ ਮਰਤਬੇ ਸ਼ਹੀਦੀ ਪਾ"*

ਸਰਦਾਰ ਦੇ ਆਉਣ ਨਾਲ ਖਾਲਸਾ ਫੌਜਾਂ ਵਿਚ ਨਵੀਂ ਰੂਹ ਫੂਕੀ ਗਈ। ਸਾਰੇ ਮੈਦਾਨ ਵਿਚ ਸਰਦਾਰ ਹੀ ਦਿੱਸ ਰਿਹਾ ਸੀ। ਜਿੱਥੇ ਸਿੱਖ ਫੌਜ ਥਿੜਕਦੀ ਦਿੱਸਦੀ ਉੱਥੇ ਉਹ ਆਪ ਪਹੁੰਚਦਾ ਤੇ ਕਹਿੰਦਾ, "ਖਾਲਸਾ ਜੀ! ਅਸੀਂ ਇਹ ਦਾਹੜੀਆਂ ਲੈ ਕੇ ਪੰਜਾਬ ਵਿਚ ਹਾਰ ਕੇ ਜਾਵਾਂਗੇ? ਹੁਣ ਵੇਲਾ ਸਨਮੁੱਖ ਸ਼ਹੀਦ ਹੋਣ ਦਾ ਹੈ।" ਸਰਦਾਰ ਦੀ ਘੋੜੀ ਗੋਲੀ ਲੱਗਣ ਨਾਲ ਮਾਰੀ ਗਈ। ਦੂਜੀ ਘੋੜੀ ਲੈ ਕੇ ਸਰਦਾਰ ਨੇ ਵਹਾਬੀ ਨੂੰ ਪਿੱਛੇ ਭੇਜ ਦਿੱਤਾ ਤੇ ਕਿਹਾ, "ਅਟਾਰੀ ਨੂੰ ਕਹਿ ਦੇਵੀਂ ਕਿ ਸ਼ਾਮ ਸਿੰਘ ਨੇ ਹੁਣ ਕਦੀ ਨਹੀਂ ਪਰਤਣਾ"। ਜਦੋਂ ਬਾਰੂਦ ਖ਼ਤਮ ਹੋ ਗਿਆ ਤੇ ਸਰਦਾਰ ਨੂੰ ਲੜਾਈ ਹਾਰਦੀ ਦਿੱਸੀ ਤਾਂ ਉਸ ਨੇ ਕਿਰਪਾਨ ਕੱਢ ਲਈ, ਆਪਣੇ ਪ੍ਰਣ ਨੂੰ ਨਿਭਾਉਣ ਲਈ ਉਹ ਅੱਗੇ ਵਧਿਆ। ਚੋਣਵੇ ਜਵਾਨਾਂ ਨੂੰ ਪੰਜਾਬ ਉੱਤੋਂ ਕੁਰਬਾਨ ਹੋ ਜਾਣ ਲਈ ਲਲਕਾਰਾ ਮਾਰਿਆ। ਪੰਜਾਹ ਕੁ ਸੂਰਮੇ ਛਾਲਾਂ ਮਾਰਦੇ ਸਰਦਾਰ ਦੇ ਮਗਰ ਨਿਕਲ ਪਏ। ਹੁਣ ਸਰਦਾਰ ਆਪਣੀ ਚਮਕਦੀ ਸ਼ਮਸ਼ੀਰ ਲੈ ਕੇ ਗੋਰਿਆਂ ਉੱਤੇ ਟੁੱਟ ਪਿਆ ਤੇ ਕਈਆਂ ਦੇ ਆਹੂ ਲਾਹ ਦਿੱਤੇ,

*ਸ਼ਾਮ ਸਿੰਘ ਸਰਦਾਰ ਨੇ, ਹੱਥ ਫੜੀ ਭਵਾਨੀ। ਲਿਸ਼ਕ ਡਰਾਵੇ ਵੈਰੀਆਂ, ਬਿਜਲੀ ਅਸਮਾਨੀ।*
*ਉਸ ਬੁੱਢੇ ਜਰਨੈਲ 'ਤੇ, ਮੁੜ ਚੜ੍ਹੀ ਜਵਾਨੀ। ਢਾਡੀ ਵਾਰਾਂ ਗਾਉਣਗੇ, ਜਗ ਰਹੂ ਨਸ਼ਾਨੀ।*

ਸਿੱਖ ਫੌਜਾਂ ਦੇ ਏਸ ਹੱਲੇ ਨੇ ਗੋਰਿਆਂ ਦੇ ਪੈਂਤੜੇ ਹਿਲਾ ਦਿੱਤੇ, ਪੈਰ ਉਖੇੜ ਦਿੱਤੇ। ਅੰਗਰੇਜ਼ੀ ਫੌਜਾਂ ਨੇ ਤੋਪਾਂ ਨਾਲ ਪਿੱਛੋਂ ਅੱਗ ਵਰ੍ਹਾਈ। ਸੱਤ ਗੋਲੀਆਂ ਤੇ ਸੰਗੀਨਾਂ ਦੇ ਅਨੇਕਾਂ ਫੱਟ ਖਾ ਕੇ ਸਰਦਾਰ ਘੋੜੇ ਤੋਂ ਹੇਠਾਂ ਡਿੱਗਿਆ ਅਤੇ ਸੱਚੇ ਸੂਰਬੀਰਾਂ ਦੀ ਤਰ੍ਹਾਂ ਆਪਣੇ ਵਤਨ ਦੀ ਅਜ਼ਾਦੀ ਤੋਂ ਲੜਦਾ ਹੋਇਆ ਸ਼ਹੀਦ ਹੋ ਗਿਆ ਤੇ ਇਸ ਤਰ੍ਹਾਂ ਸਿੱਖ ਰਾਜ ਦਾ ਆਖਰੀ ਥੰਮ੍ਹ ਡਿੱਗ ਪਿਆ।

ਅੰਤ ਸਰਦਾਰ ਨੇ ਇਹ ਸੱਚ ਕਰ ਦਿੱਤਾ ਕਿ ਸਭ ਸੋਚ ਤੇ ਵਿਚਾਰਾਂ ਮੈਦਾਨੇ-ਜੰਗ ਵਿਚ ਉਤਰਨ ਤੋਂ ਪਹਿਲਾਂ ਹੁੰਦੀਆਂ ਹਨ ਪਰ ਜਦ ਸੂਰਮਾ ਮੈਦਾਨ ਵਿਚ ਆ ਉੱਤਰਦਾ ਹੈ ਤਾਂ ਉਹ ਦਲੀਲਾਂ ਤੇ ਗਿਣਤੀਆਂ ਵਿਚ ਨਹੀਂ ਪੈਂਦਾ ਸਗੋਂ ਜਾਨ ਤਲੀ 'ਤੇ ਧਰ ਕੇ ਕੁਰਬਾਨ ਹੁੰਦਾ ਹੈ:

*ਫ਼ੇ-ਫੌਜ ਵਿਚ ਬਹੁਤ ਸਰਦਾਰ ਨਾਮੀ, ਸਿਫਤ ਨਹੀਂ ਕਰ ਸਕਦਾ ਕੁਝ ਕਹਿਣ ਵਾਲਾ।*
*ਇਕ ਦੂਜੇ ਦਾ ਸਾਨੀ ਚਤਰਾਈ ਦੇ ਵਿਚ, ਅਤੇ ਲੜਾਈ ਵਿਚ ਪਿਛਾਂਹ ਨਾ ਰਹਿਣ ਵਾਲਾ।*
*ਐਪਰ ਇਕ ਸਰਦਾਰ ਅਜੀਬ ਯਾਰੋ, ਜ਼ਖਮ ਸਾਹਮਣੇ ਮੂੰਹ 'ਤੇ ਸਹਿਣ ਵਾਲਾ।*
*ਕਾਦਰਯਾਰ ਜਹਾਨ 'ਤੇ ਨਾਮ ਰੌਸ਼ਨ, ਸ਼ਾਮ ਸਿੰਘ ਅਟਾਰੀ ਦਾ ਰਹਿਣ ਵਾਲਾ।*

ਸਰਦਾਰ ਦੀ ਸ਼ਹੀਦੀ ਤੋਂ ਲੈ ਕੇ ਅੱਜ ਤਕ ਕੌਮ ਰੁਲਦੀ ਫਿਰ ਰਹੀ ਹੈ। ਪੰਜਾਬ ਦੀ ਧਰਤੀ ਇੱਥੋਂ ਦੀਆਂ ਮਾਵਾਂ ਦੀਆਂ ਕੁੱਖਾਂ ਵੱਲ ਆਸ ਭਰੀਆਂ ਨਜ਼ਰਾਂ ਨਾਲ ਤੱਕ ਰਹੀ ਹੈ ਕਿ ਇਕ ਹੋਰ ਸ਼ਾਮ ਸਿੰਘ ਜਨਮ ਲਵੇ ਤੇ ਪੰਜਾਬ ਨੂੰ ਤੇ ਕੌਮ ਨੂੰ ਉਸ ਦੇ ਹੱਕ ਲੈ ਕੇ ਦੇਵੇ। ■

# ਬਾਬਾ ਹਨੂਮਾਨ ਸਿੰਘ ਜੀ ਸ਼ਹੀਦ

*-ਸਿਮਰਜੀਤ ਸਿੰਘ**

ਬਾਬਾ ਹਨੂਮਾਨ ਸਿੰਘ ਜੀ ਉਹ ਮਹਾਨ ਸ਼ਹੀਦ ਹਨ ਜਿਨ੍ਹਾਂ ਨੇ ਬੁੱਢਾ ਦਲ ਨਿਹੰਗ ਸਿੰਘਾਂ ਦੀ ਜਥੇਬੰਦੀ ਦੇ ਮੁਖ ਜਥੇਦਾਰ ਹੁੰਦਿਆਂ ਦੇਸ਼ ਦੀ ਅਜ਼ਾਦੀ ਲਈ ਅੰਗਰੇਜ਼ਾਂ ਵਿਰੁੱਧ ਹੱਕ ਸੱਚ ਦੀ ਲੜਾਈ ਲੜਦਿਆਂ ਸ਼ਹੀਦੀ ਪ੍ਰਾਪਤ ਕੀਤੀ ਸੀ।

ਬੁੱਢਾ ਦਲ ਸਿੱਖ ਪੰਥ ਦਾ, ਖਾਸ ਕਰਕੇ ਨਿਹੰਗ ਸਿੰਘਾਂ ਦਾ ਅਨਿੱਖੜਵਾਂ ਅੰਗ ਹੈ। ਨਿਹੰਗ ਸਿੰਘ ਸਿੰਘਾਂ ਦੀਆਂ ਪੁਰਾਤਨ ਰਵਾਇਤਾਂ ਅਨੁਸਾਰ ਆਪਣਾ ਜੀਵਨ ਬਸਰ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾ ਜਾਣ ਪਿੱਛੋਂ ਸਿੱਖਾਂ ਦਾ ਸੰਘਰਸ਼ ਦਾ ਦੌਰ ਸ਼ੁਰੂ ਹੋ ਗਿਆ ਸੀ। ਅਜਿਹੇ ਸਮੇਂ ਵੀ ਸੰਗਤਾਂ ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਨੂੰ ਹਰ ਹੀਲੇ ਕਾਇਮ ਰੱਖਦੀਆਂ ਰਹੀਆਂ, ਭਾਵੇਂ ਇਸ ਲਈ ਅਨੇਕਾਂ ਵਾਰ ਕੁਰਬਾਨੀਆਂ ਵੀ ਦੇਣੀਆਂ ਪਈਆਂ। "ਮਰਉ ਤ ਹਰਿ ਕੈ ਦੁਆਰ" ਦੀ ਵਿਚਾਰਧਾਰਾ ਨੂੰ ਸਿੱਖਾਂ ਨੇ ਅਨੇਕਾਂ ਵਾਰ ਅਮਲੀ ਜਾਮਾ ਪਹਿਨਾ ਕੇ ਸਿੱਧ ਕੀਤਾ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਹੋ ਰਹੀ ਬੇਅਦਬੀ ਨੂੰ ਰੋਕਣ ਲਈ ਸਿੱਖਾਂ ਨੇ ਕਦੀ ਭਾਈ ਮਹਿਤਾਬ ਸਿੰਘ, ਭਾਈ ਸੁੱਖਾ ਸਿੰਘ, ਬਾਬਾ ਦੀਪ ਸਿੰਘ, ਬਾਬਾ ਗੁਰਬਖਸ਼ ਸਿੰਘ ਅਤੇ ਕਦੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਬਣ ਕੇ ਇਸ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਜੰਗਾਂ-ਯੁੱਧਾਂ ਦੌਰਾਨ ਬੰਦੀ ਬਣਾ ਲਿਆ ਗਿਆ। ਉਨ੍ਹਾਂ ਨੂੰ ਅੱਠ ਸੌ ਸਿੰਘਾਂ ਸਮੇਤ ਦਿੱਲੀ ਵਿਖੇ ਬੜੀ ਬੇਰਹਮੀ ਨਾਲ ਸ਼ਹੀਦ ਕਰ ਦਿੱਤਾ ਗਿਆ। ਇਨ੍ਹਾਂ ਘਟਨਾਵਾਂ ਦੇ ਨਾਲ ਹੀ ਸਮੇਂ ਦੀ ਮੁਗਲ ਹਕੂਮਤ ਨੇ ਸਿੱਖਾਂ ਦਾ ਕਤਲ-ਏ-ਆਮ ਸ਼ੁਰੂ ਕਰ ਦਿੱਤਾ। ਸਿੱਖ ਜੰਗਲਾਂ ਦੀਆਂ ਕੁੰਦਰਾਂ ਵਿਚ ਜਾ ਵੱਸੇ। ਇਹੋ ਜਿਹੇ ਭਿਆਨਕ ਸਮੇਂ ਵਿਚ ਸਿੱਖੀ ਦਾ ਪ੍ਰਚਾਰ ਤਾਂ ਇਕ ਪਾਸੇ ਰਿਹਾ, ਸਿੱਖ ਦਾ ਨਾਮ ਲੈਣ ਵਾਲੇ ਨੂੰ ਵੀ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ ਸੀ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਜਿਹੇ ਪਵਿੱਤਰ ਅਸਥਾਨ ਨੂੰ ਢਹਿ-ਢੇਰੀ ਕਰ ਦਿੱਤਾ ਗਿਆ। ਪਿੰਡਾਂ-ਸ਼ਹਿਰਾਂ ਵਿਚ ਜੇਕਰ ਕੋਈ ਗੁਰਅਸਥਾਨ ਸੀ ਤਾਂ ਉਸ ਦਾ ਪ੍ਰਬੰਧ ਉਦਾਸੀ ਸਾਧੂਆਂ ਨੇ ਆਪਣੇ ਹੱਥਾਂ ਵਿਚ ਲੈ ਲਿਆ। ਇਹ ਉਦਾਸੀ ਸਾਧੂ ਵੀ ਸਿੱਖੀ ਦਾ ਪ੍ਰਚਾਰ ਨਾ ਹੋਣ ਕਰਕੇ ਗੈਰ-ਸਿੱਖ ਵਿਚਾਰਾਂ ਤੋਂ ਪ੍ਰਭਾਵਿਤ ਹੁੰਦੇ ਜਾ ਰਹੇ ਸਨ। ਹਕੂਮਤ ਦੇ ਡਰ ਕਰਕੇ ਵੀ ਇਹ ਆਪਣੇ ਆਪ ਨੂੰ ਹਿੰਦੂ ਹੀ ਦੱਸਣ ਲੱਗ ਪਏ ਸਨ। ਇਨ੍ਹਾਂ ਸਾਰਿਆਂ ਕਾਰਨਾਂ ਕਰਕੇ ਇਨ੍ਹਾਂ ਅਸਥਾਨਾਂ ਵਿੱਚੋਂ ਸਿੱਖੀ ਦੀ ਰੰਗਤ ਖਤਮ ਹੁੰਦੀ

** ਸੰਪਾਦਕ ਗੁਰਮਤਿ ਪ੍ਰਕਾਸ਼ / ਗੁਰਮਤਿ ਗਿਆਨ।*

ਜਾ ਰਹੀ ਸੀ। ਜੇਕਰ ਸਿੱਖ ਲੁਕ-ਛਿਪ ਕੇ ਆਪਣੇ ਇਨ੍ਹਾਂ ਅਸਥਾਨਾਂ ਦੇ ਦਰਸ਼ਨਾਂ ਲਈ ਆਉਂਦੇ ਵੀ ਸਨ ਤਾਂ ਸਿਰਫ ਪ੍ਰੇਮ ਭਾਵਨਾ ਅਤੇ ਸ਼ਰਧਾ-ਭਾਵ ਨਾਲ ਅਤੇ ਬਹੁਤ ਘੱਟ ਸਮੇਂ ਲਈ। ਉਨ੍ਹਾਂ ਨੂੰ ਮਸਾਂ ਇਤਨਾ ਕੁ ਸਮਾਂ ਹੀ ਮਿਲਦਾ ਸੀ। ਇਹੋ ਜਿਹੇ ਸਮੇਂ ਉਨ੍ਹਾਂ ਪਾਸ ਇਤਨਾ ਸਮਾਂ ਹੀ ਨਹੀਂ ਸੀ ਹੁੰਦਾ ਕਿ ਉਹ ਰਹੁ-ਰੀਤ ਦੀ ਜਾਂਚ-ਪੜਤਾਲ ਕਰ ਸਕਦੇ। ਜੇਕਰ ਕਿਧਰੇ ਸਿੱਖਾਂ ਨੂੰ ਇਕੱਠੇ ਹੋਣ ਦਾ ਸਮਾਂ ਪ੍ਰਾਪਤ ਵੀ ਹੁੰਦਾ ਤਾਂ ਉਹ ਆਪਣੇ ਆਪ ਨੂੰ ਬਚਾਉਣ ਅਤੇ ਵੈਰੀ ਨੂੰ ਸੋਧਣ ਲਈ ਹੀ ਵਿਚਾਰਾਂ ਕਰਦੇ।

ਬੁੱਢਾ ਦਲ ਦੇ ਸਥਾਪਿਤ ਹੋਣ ਬਾਰੇ ਵਿਚਾਰ ਹੈ ਕਿ ੨੯ ਮਾਰਚ ਸੰਨ ੧੭੩੪ ਈ: ਵਿਚ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਖਾਲਸੇ ਦਾ ਇਕੱਠ ਹੋਇਆ ਜੋ ੬੫ ਜਥਿਆਂ ਵਿਚ ਵੰਡਿਆਂ ਹੋਇਆ ਸੀ। ਇਸ ਨੂੰ ਇਕ ਦਲ ਵਿਚ ਇਕੱਠਾ ਕਰਕੇ ਦਲ ਖਾਲਸਾ ਦਾ ਨਾਂ ਦਿੱਤਾ ਗਿਆ। ਦਲ ਖਾਲਸਾ ਨੂੰ ਅੱਗੇ ਦੋ ਦਲਾਂ ਵਿਚ ਵੰਡਿਆ ਗਿਆ—ਬੁੱਢਾ ਦਲ ਤੇ ਤਰਨਾ ਦਲ। ਚਾਲੀ ਸਾਲ ਤੋਂ ਘੱਟ ਉਮਰ ਵਾਲੇ ਸਿੰਘਾਂ ਦੇ ਦਲ ਨੂੰ ਤਰਨਾ ਦਲ ਦਾ ਨਾਂ ਦਿੱਤਾ ਗਿਆ ਅਤੇ ਇਸ ਤੋਂ ਵੱਡੀ ਉਮਰ ਦੇ ਸਿੰਘਾਂ ਦੇ ਜਥੇ ਨੂੰ ਬੁੱਢਾ ਦਲ ਕਿਹਾ ਜਾਣ ਲੱਗ ਪਿਆ। ਇਨ੍ਹਾਂ ਜੱਥਿਆਂ ਦੀ ਮੁੱਖ ਸ਼ਕਤੀ ਨਵਾਬ ਕਪੂਰ ਸਿੰਘ ਪਾਸ ਰਹੀ। ਬਾਅਦ ਵਿਚ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਨਵਾਬ ਕਪੂਰ ਸਿੰਘ ਜੀ ਦੀ ਕਮਾਨ ਸੰਭਾਲੀ।

ਤਰਨਾ ਦਲ ਅੱਗੋਂ ਪੰਜ ਜਥਿਆਂ ਵਿਚ ਵੰਡ ਦਿੱਤਾ ਗਿਆ। ਇਹ ਪੰਜ ਜਥੇ ਸਨ:-

੧. ਜਥਾ ਸ਼ਹੀਦਾਂ ੨. ਜਥਾ ਅੰਮ੍ਰਿਤਸਰੀਆਂ ੩. ਬਾਬਾ ਕਾਹਨ ਸਿੰਘ ਦਾ ਜਥਾ ੪. ਜਥਾ ਡੱਲੇਵਾਲੀਆਂ ੫. ਰੰਘਰੇਟੇ ਸਿੰਘਾਂ ਦਾ ਜਥਾ। ਇਨ੍ਹਾਂ ਪੰਜ ਜਥਿਆਂ ਦੇ ਜਥੇਦਾਰਾਂ ਦੇ ਨਾਲ ਹੋਰ ਵੀ ਪ੍ਰਮੁੱਖ ਸਿੰਘ ਸਨ। ੧੭੩੯ ਈ: ਨਾਦਰ ਸ਼ਾਹ ਦੇ ਹਮਲੇ ਤੋਂ ਪਿੱਛੋਂ ਪੰਜਾਬ 'ਚ ਕੋਈ ਹਕੂਮਤ ਕੰਮ ਨਹੀਂ ਕਰ ਰਹੀ ਸੀ। ਇਸ ਸਮੇਂ ਸਿੰਘ ਜ਼ੋਰ ਪਕੜ ਗਏ। ਸਿੰਘਾਂ ਦਾ ਸਰਕਾਰ ਵਿਰੁੱਧ ਘੋਲ ਤਿੱਖਾ ਹੁੰਦਾ ਗਿਆ। ੧੪ ਅਕਤੂਬਰ ੧੭੪੫ ਈ: ਨੂੰ ਦਲ ਖ਼ਾਲਸੇ ਦਾ ਇਕੱਠ ਹੋਇਆ। ਇੱਥੇ ਦਲ ਖਾਲਸੇ ਨੂੰ ਅੱਗੋਂ ਤੀਹ ਛੋਟੇ ਜਥਿਆਂ ਵਿਚ ਵੰਡ ਦਿੱਤਾ ਗਿਆ। ਜਨਵਰੀ ੧੭੪੮ ਈ: ਵਿਚ ਅਬਦਾਲੀ ਦੇ ਹਮਲੇ ਸ਼ੁਰੂ ਹੋ ਗਏ। ਇਸ ਸਮੇਂ ਖ਼ਾਲਸੇ ਦੇ ਛੋਟੇ-ਛੋਟੇ ਜਥਿਆਂ ਦੇ ਹੋਰ ਜਥੇ ਬਣ ਗਏ। ਇਹ ਗਿਣਤੀ ੬੬ ਤਕ ਪਹੁੰਚ ਗਈ। ੧੭੪੮ ਈ: ਦੀ ਵਿਸਾਖੀ ਨੂੰ ਖ਼ਾਲਸੇ ਦਾ ਇਕੱਠ ਹੋਇਆ। ਨਵਾਬ ਕਪੂਰ ਸਿੰਘ ਨੇ ਮਤਾ ਪੇਸ਼ ਕੀਤਾ ਕਿ ਪੰਥ ਦੀ ਇਕ ਮਜ਼ਬੂਤ ਜਥੇਬੰਦੀ ਬਣਾਈ ਜਾਵੇ। ਇਹ ਮਤਾ ਸਾਰਿਆਂ ਨੇ ਪਰਵਾਨ ਕਰ ਲਿਆ ਤੇ ਸਾਰੇ ਪੰਥ ਦੀ ਸਾਂਝੀ ਜਥੇਬੰਦੀ ਦਾ ਨਾਂ ਦਲ ਖ਼ਾਲਸਾ ਰੱਖਿਆ ਗਿਆ। ਦਲ ਖ਼ਾਲਸੇ ਦਾ ਜਥੇਦਾਰ ਸਰਬਸੰਮਤੀ ਨਾਲ ਸ. ਜੱਸਾ ਸਿੰਘ ਆਹਲੂਵਾਲੀਆ ਚੁਣਿਆ ਗਿਆ। ਉਸ ਦੇ ਮਤਾਹਿਤ ਗਿਆਰਾਂ ਮਿਸਲਾਂ ਬਣਾਈਆਂ ਗਈਆਂ। ਮਿਸਲਾਂ ਇਹ ਹਨ: ੧. ਮਿਸਲ

ਆਹਲੂਵਾਲੀਆ ੨. ਮਿਸਲ ਫ਼ੈਜ਼ਲਾਪੁਰੀਆਂ ਜਾਂ ਸਿੰਘਪੁਰੀਆਂ ੩. ਮਿਸਲ ਸ਼ੁਕਰਚੱਕੀਆਂ ੪. ਮਿਸਲ ਨਿਸ਼ਾਨਾਂਵਾਲੀ ੫. ਮਿਸਲ ਭੰਗੀਆਂ ੬. ਮਿਸਲ ਕਨ੍ਹੱਈਆਂ ੭. ਮਿਸਲ ਨਕਈਆਂ ੮. ਮਿਸਲ ਡੱਲੇਵਾਲੀ ੯. ਮਿਸਲ ਕਰੋੜਾ ਸਿੰਘੀਆਂ ੧੦. ਮਿਸਲ ਸਾਂਘਣੀਆਂ ੧੧. ਮਿਸਲ ਸ਼ਹੀਦਾਂ। ੧੨. ਮਿਸਲ ਫੂਲਕੀਆਂ ਇਨ੍ਹਾਂ ਤੋਂ ਵੱਖਰੀ ਹੈ, ਜਿਸ ਦਾ ਬਾਨੀ ਸ. ਆਲਾ ਸਿੰਘ ਪਟਿਆਲਾ ਹੈ।

੫ ਫਰਵਰੀ ੧੭੬੨ ਈ: ਨੂੰ ਕੁੱਪ ਰਹੀੜੇ ਦੇ ਮੈਦਾਨ ਵਿਚ ਅਬਦਾਲੀ ਤੇ ਖ਼ਾਲਸਾ ਫੌਜਾਂ ਦੀ ਸਿੱਧੀ ਟੱਕਰ ਹੋਈ। ਖ਼ਾਲਸੇ ਦਾ ਭਾਰੀ ਨੁਕਸਾਨ ਹੋਇਆ। ਇਸ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ। ਦਸੰਬਰ ੧੭੬੨ ਈ: ਨੂੰ ਅਬਦਾਲੀ ਦੇ ਵਾਪਸ ਕਾਬਲ ਜਾਣ ਪਿੱਛੋਂ ਸਿੰਘ ਫਿਰ ਅੰਮ੍ਰਿਤਸਰ ਵਿਖੇ ਇਕੱਠੇ ਹੋਏ। ਦਲ ਖ਼ਾਲਸੇ ਦੀ ਜਥੇਬੰਦੀ ਨੂੰ ਫਿਰ ਨਵੇਂ ਸਿਰਿਓਂ ਕਾਇਮ ਕੀਤਾ ਗਿਆ। ਦੋ ਵੱਡੇ ਜਥੇ ਬਣਾਏ ਗਏ ਜਿਸ ਵਿਚ ਆਹਲੂਵਾਲੀਆ, ਸਿੰਘਪੁਰੀਆਂ, ਡੱਲੇਵਾਲੀਆਂ, ਕਰੋੜਾਸਿੰਘੀਆ, ਨਿਸ਼ਾਨਾਂਵਾਲੀ ਤੇ ਸ਼ਹੀਦਾਂਵਾਲੀ ਛੇ ਮਿਸਲਾਂ ਸ਼ਾਮਿਲ ਸਨ, ਜਿਨ੍ਹਾਂ ਦਾ ਪ੍ਰਮੁੱਖ ਜਥੇਦਾਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਸੀ। ਤਰਨਾ ਦਲ— ਭੰਗੀ, ਰਾਮਗੜ੍ਹੀਆਂ, ਕਨ੍ਹਈਆਂ, ਨਕੱਈਆਂ, ਸ਼ੁਕਰਚੱਕੀਆਂ, ਪੰਜ ਮਿਸਲਾਂ ਸਨ ਤੇ ਇਨ੍ਹਾਂ ਦਾ ਜਥੇਦਾਰ ਹਰੀ ਸਿੰਘ ਭੰਗੀ ਸੀ। ਇਸ ਨੂੰ ਗੁਰਧਾਮਾਂ ਦੀ ਸੇਵਾ ਬਖਸ਼ੀ ਗਈ।

ਕੁਝ ਸਮਾਂ ਬਾਅਦ ਜਦੋਂ ਮਿਸਲਾਂ ਦਾ ਸਮਾਂ ਆਇਆ ਤਾਂ ਸਿੱਖ ਆਪੋ ਆਪਣੇ ਜਥੇ ਬਣਾ ਕੇ ਜੰਗਲਾਂ ਤੋਂ ਬਾਹਰ ਆ ਗਏ। ਇਸ ਸਮੇਂ ਵੀ ਉਨ੍ਹਾਂ ਨੂੰ ਆਪਣੇ ਪੈਰਾਂ 'ਤੇ ਖੜ੍ਹੇ ਹੋਣ ਦਾ ਸਮਾਂ ਬਹੁਤ ਘੱਟ ਸੀ ਅਤੇ ਉਹ ਆਪਣੇ-ਆਪਣੇ ਧੜੇ ਨੂੰ ਮਜ਼ਬੂਤ ਕਰਨ ਅਤੇ ਸਮੇਂ ਦੀ ਹਕੂਮਤ ਨੂੰ ਖਤਮ ਕਰਨ ਅਤੇ ਬਾਹਰੋਂ ਆ ਰਹੇ ਹਮਲਾਵਰਾਂ ਨੂੰ ਰੋਕਣ ਵਿਚ ਹੀ ਲੱਗੇ ਰਹੇ। ਅਜਿਹੇ ਸਮੇਂ ਵਿਚ ਗੁਰਮਤਿ ਦੇ ਅਮਲੀ ਵਿਚਾਰਾਂ ਦਾ ਪ੍ਰਚਾਰ ਕਰਨਾ ਬੜਾ ਮੁਸ਼ਕਿਲ ਸੀ। ਇਸ ਤਰ੍ਹਾਂ ਕੋਈ ਸੌ ਸਾਲ ਦਾ ਸਮਾਂ ਅਜਿਹਾ ਬੀਤਿਆ ਜਿਸ ਵਿਚ ਸਿੱਖੀ ਦੇ ਪ੍ਰਚਾਰ ਨੂੰ ਬਹੁਤ ਵੱਡੀ ਢਾਹ ਲੱਗੀ।

ਉਨ੍ਹੀਵੀਂ ਸਦੀ ਦੇ ਅਰੰਭ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਸਿੱਖ ਰਾਜ ਦੀ ਨੀਂਹ ਰੱਖੀ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਨਾਲ ਹੀ ਫੂਲਕੀਆ ਰਿਆਸਤਾਂ ਵੀ ਕਾਇਮ ਹੋਈਆ। ਫੂਲਕੀਆਂ ਰਿਆਸਤਾਂ ਅੰਗਰੇਜ਼ੀ ਰਾਜ ਦੇ ਪ੍ਰਭਾਵ ਹੇਠ ਸਨ। ਮਹਾਰਾਜਾ ਰਣਜੀਤ ਸਿੰਘ ਦਾ ਬਹੁਤ ਸਾਰਾ ਸਮਾਂ ਆਪਣੇ ਰਾਜ ਨੂੰ ਪੱਕੇ ਪੈਰੀਂ ਕਰਨ ਅਤੇ ਫੇਰ ਪੱਛਮੀ ਸਰਹੱਦ ਦੇ ਪਠਾਣਾਂ ਨਾਲ ਜੰਗਾਂ-ਯੁੱਧਾਂ ਵਿਚ ਲੱਗ ਗਿਆ। ਜਿੱਥੋਂ ਤਕ ਹੋ ਸਕਿਆ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੰਘਾਂ ਦੀਆਂ ਯਾਦਗਾਰਾਂ ਵਾਲੀ ਥਾਂ 'ਤੇ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਕਰਵਾਈ। ਮਹਾਰਾਜਾ ਰਣਜੀਤ ਸਿੰਘ ਨੇ ਸਿੱਖੀ ਦੇ ਸੋਮਿਆਂ ਨੂੰ ਨਰੋਆ ਕਰਨ ਲਈ ਪੂਰਾ ਜ਼ੋਰ ਲਗਾਇਆ। ਗੁਰਦੁਆਰਿਆਂ ਦੇ ਨਾਮ ਜਗੀਰਾਂ ਲਗਵਾਈਆਂ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਸਮੇਂ ਵੀ ਨਿਹੰਗ ਸਿੰਘਾਂ ਦੀ ਮਿਸਲ ਅਜ਼ਾਦ ਰਹੀ। ਮਹਾਨ ਪਵਿੱਤਰ ਜੀਵਨ ਵਾਲੇ ਅਕਾਲੀ ਫੂਲਾ ਸਿੰਘ ਜੀ ਨਿਹੰਗ ਸਿੰਘਾਂ ਦੀ ਫੌਜ ਬੁੱਢਾ ਦਲ ਦੇ ਜਥੇਦਾਰ ਸਨ, ਜਿਨ੍ਹਾਂ ਦੇ ਹਰ ਹੁਕਮ ਅੱਗੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਸਿਰ ਨਿਵਾ ਦਿਆ ਕਰਦੇ ਸਨ। ਨਿਹੰਗ ਸਿੰਘਾਂ ਦੀ ਫ਼ੌਜ ਨੂੰ ਅਕਾਲ ਰੈਜਮੈਂਟ ਦਾ ਨਾਂ ਦਿੱਤਾ ਗਿਆ ਸੀ। ਇਹ ਗੈਰ-ਆਇਨੀ ਫ਼ੌਜ ਸੀ। ਇਨ੍ਹਾਂ ਨੇ ਆਇਨੀ ਫ਼ੌਜ ਵਾਂਗ ਅੰਗਰੇਜ਼ ਅਫਸਰਾਂ ਤੋਂ ਕੋਈ ਸਿਖਲਾਈ ਨਹੀਂ ਸੀ ਲਈ, ਕਿਉਂਕਿ ਇਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਆਖ ਦਿੱਤਾ ਸੀ ਕਿ ਅਸੀਂ ਤੀਵੀਆਂ ਵਾਂਗ ਨੱਚਣ ਦੀ ਸਿਖਲਾਈ ਅੰਗਰੇਜ਼ਾਂ ਤੋਂ ਨਹੀਂ ਲੈਣੀ, ਸਾਨੂੰ ਜਦੋਂ ਬੇਨਤੀ ਕਰੇਂਗਾ ਯੁੱਧ ਦੇ ਮੈਦਾਨ ਵਿਚ ਭੜਥੂ ਪਾ ਦਿਆਂਗੇ। ਇਨ੍ਹਾਂ ਨੇ ਅੰਗਰੇਜ਼ ਫ਼ੌਜ ਵਾਲੀ ਵਰਦੀ ਧਾਰਨ ਨਹੀਂ ਕੀਤੀ ਅਤੇ ਨਾ ਹੀ ਅੰਗਰੇਜ਼ਾਂ ਵਾਲੀ ਯੁੱਧ-ਨੀਤੀ ਅਪਣਾਈ। ਆਪਣਾ ਨੀਲਾ ਬਾਣਾ ਅਸਤਰ-ਸ਼ਸਤਰ ਪੰਰਪਰਾਵਾਦੀ ਢੰਗ ਵਾਲੇ ਹੀ ਧਾਰਨ ਕੀਤੇ ਅਤੇ ਪੁਰਾਣੀ ਰਵਾਇਤੀ ਯੁੱਧ-ਕਲਾ ਨੂੰ ਅਪਣਾ ਕੇ ਹਰ ਮੈਦਾਨ ਵਿਚ ਲੜੇ।

ਇਹੋ ਕਾਰਨ ਹੈ ਕਿ ਅੰਗਰੇਜ਼ਾਂ ਅਤੇ ਅੰਗਰੇਜ਼ ਪੱਖੀ ਇਤਿਹਾਸਕਾਰਾਂ ਨੇ ਨਿਹੰਗ ਸਿੰਘਾਂ ਦੇ ਵਿਰੁੱਧ ਲਿਖਿਆ ਹੈ। ਉਨ੍ਹਾਂ ਨੂੰ ਹਰ ਖੇਤਰ ਵਿਚ ਨਜ਼ਰ-ਅੰਦਾਜ਼ ਕੀਤਾ ਜਾਣ ਲੱਗਾ।

ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨਾਲ ਕਈ ਜੰਗਾਂ ਵਿਚ ਹਿੱਸਾ ਲਿਆ। ਇਹ ਇੰਨੀ ਦਲੇਰੀ ਨਾਲ ਜੰਗ ਦੇ ਮੈਦਾਨ ਵਿਚ ਜੂਝਦੇ ਕਿ ਦੁਸ਼ਮਣ ਦੰਗ ਰਹਿ ਜਾਂਦਾ। ਮੁਲਤਾਨ ਦੀ ਲੜਾਈ, ਪਿਸ਼ਾਵਰ ਦੀ ਜੰਗ, ਕਸ਼ਮੀਰ ਦੀ ਜੰਗ, ਸੂਬਾ ਸਰਹੱਦ ਤੇ ਪਠਾਣਾਂ ਨਾਲ ਜੰਗਾਂ ਦੌਰਾਨ ਅਕਾਲ ਰੈਜਮੈਂਟ ਦੀ ਭੂਮਿਕਾ ਅਹਿਮ ਰਹੀ। ਇਕ ਵਾਰ ਅਕਾਲੀ ਫੂਲਾ ਸਿੰਘ ਜੀ ਨੇ ਅਰਦਾਸਾ ਸੋਧ ਕੇ ਨੌਸ਼ਹਿਰੇ ਵੱਲ ਚੜ੍ਹਾਈ ਕੀਤੀ, ਪਰ ਸ਼ੇਰ-ਏ-ਪੰਜਾਬ ਨੇ ਕਿਹਾ ਕਿ ਅਜੇ ਥੋੜ੍ਹਾ ਸਮਾਂ ਠਹਿਰ ਕੇ ਚੜ੍ਹਾਈ ਕਰਨੀ ਚਾਹੀਦੀ ਹੈ, ਕਿਉਂਕਿ ਪਠਾਣੀ ਫੌਜ ਸਾਡੀ ਖਾਲਸਾਈ ਫੌਜ ਨਾਲੋਂ ਵਧੇਰੇ ਹੈ। ਇਹ ਸੁਣ ਕੇ ਅਕਾਲੀ ਜੀ ਨੇ ਜਵਾਬ ਦਿੱਤਾ ਕਿ ਮੈਂ ਅਰਦਾਸਾ ਸੋਧ ਕੇ ਤੁਰਿਆ ਹਾਂ, ਪਿੱਛੇ ਨਹੀਂ ਹਟ ਸਕਦਾ ਅਤੇ ਉਨ੍ਹਾਂ ਨੇ ਨੌਸ਼ਹਿਰੇ ਦੀ ਜੰਗ ਬੜੀ ਸੂਰਬੀਰਤਾ ਨਾਲ ਲੜੀ ਅਤੇ ਆਪ ਸ਼ਹੀਦੀ ਪਾ ਕੇ ਫ਼ਤਿਹ ਖਾਲਸੇ ਨੂੰ ਦਿਵਾਈ।

ਅਕਾਲੀ ਫੂਲਾ ਸਿੰਘ ਤੋਂ ਬਾਅਦ ਬੁੱਢਾ ਦਲ ਦੀ ਕਮਾਨ ਬਾਬਾ ਹਨੂਮਾਨ ਸਿੰਘ ਜੀ ਨੇ ਸੰਭਾਲੀ। ਪੰਜਾਬ ਪ੍ਰਦੇਸ਼ ਦੇ ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਜ਼ੀਰਾ ਵਿਚ ਨੌਰੰਗ ਸਿੰਘ ਵਾਲਾ ਪਿੰਡ ਹੈ। ਇਹ ਪਿੰਡ ਜ਼ੀਰਾ-ਮੱਲਾਂਵਾਲਾ ਸੜਕ 'ਤੇ ਅਬਾਦ ਹੈ। ਰੇਲਵੇ ਸਟੇਸ਼ਨ ਮੱਲਾਂਵਾਲਾ ਇਸ ਪਿੰਡ ਤੋਂ ੨੪ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸੇ ਪਿੰਡ ਵਿਚ ਬਾਬਾ ਹਨੂਮਾਨ ਸਿੰਘ ਜੀ ਦਾ ਜਨਮ ਸੰਨ ੧੭੫੬ ਈ: ਵਿਚ ਹੋਇਆ।

ਨਿਹੰਗ ਸਿੰਘ ਅੰਗਰੇਜ਼ਾਂ ਨੂੰ ਬਿਲਕੁਲ ਪਸੰਦ ਨਹੀਂ ਸੀ ਕਰਦੇ ਅਤੇ ਨਾ ਹੀ ਚਾਹੁੰਦੇ

ਸਨ ਕਿ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਨਾਲ ਦੋਸਤਾਨਾ ਸੰਬੰਧ ਰੱਖੇ। ਅਕਾਲੀ ਫੂਲਾ ਸਿੰਘ ਤੇ ਉਨ੍ਹਾਂ ਦੇ ਸਾਥੀ ਇਸ ਗੱਲ ਦੇ ਖ਼ਿਲਾਫ਼ ਸਨ ਕਿ ਮਹਾਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਕੋਈ ਸੰਧੀ ਕਰੇ, ਪਰੰਤੂ ਮਹਾਰਾਜਾ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਸੁਖਾਵੇਂ ਸੰਬੰਧ ਬਣਾਉਣਾ ਚਾਹੁੰਦਾ ਸੀ। ਨਿਹੰਗ ਸਿੰਘ ਅੰਗਰੇਜ਼ ਅਫਸਰ ਅਤੇ ਉਨ੍ਹਾਂ ਦੇ ਕਰਿੰਦਿਆਂ ਦੇ ਜੀਵਨ ਲਈ ਹਮੇਸ਼ਾਂ ਖ਼ਤਰਾ ਸਨ। ਜਦੋਂ ਕੋਈ ਵੱਡਾ ਅੰਗਰੇਜ਼ ਅਧਿਕਾਰੀ ਜਾਂ ਸਿਆਸਤਦਾਨ ਪੰਜਾਬ ਦਾ ਦੌਰਾ ਕਰਨ ਲਈ ਆਉਂਦਾ ਤਾਂ ਮਹਾਰਾਜੇ ਨੂੰ ਉਸ ਦੀ ਸੁਰੱਖਿਆ ਲਈ ਵਿਸ਼ੇਸ਼ ਪ੍ਰਬੰਧ ਕਰਨੇ ਪੈਂਦੇ ਸਨ। ਇਸ ਬਾਰੇ ਸ. ਖੁਸ਼ਵੰਤ ਸਿੰਘ ਨੇ ਲਿਖਿਆ ਹੈ ਕਿ ਜਦੋਂ ਮੈਟਕਾਫ ਮਹਾਰਾਜਾ ਰਣਜੀਤ ਸਿੰਘ ਨਾਲ ਖਾਲਸਾ ਰਾਜ ਦੀਆਂ ਸਰਹੱਦਾਂ ਬਾਰੇ ਵਿਚਾਰ ਕਰ ਰਿਹਾ ਸੀ ਤਾਂ ਨਿਹੰਗ ਸਿੰਘਾਂ ਤੇ ਮੈਟਕਾਫ ਦੇ ਸੁਰੱਖਿਆ ਕਰਮੀਆਂ ਵਿਚਕਾਰ ਮੁਠਭੇੜ ਹੋਈ ਸੀ। ਸਮਕਾਲੀ ਸ੍ਰੋਤਾਂ ਵਿਚ ਉਸ ਨੇ ਵਿਸਤਾਰ ਸਹਿਤ ਉਦਾਹਰਣ ਦਿੱਤੀ ਹੈ।

੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦਾ ਦੇਹਾਂਤ ਹੋ ਗਿਆ ਅਤੇ ਉਸ ਪਿੱਛੋਂ ਲਾਹੌਰ ਦਰਬਾਰ ਵਿਚ ਅਣਸੁਖਾਵੀਆਂ ਘਟਨਾਵਾਂ ਵਾਪਰਨ ਲੱਗ ਪਈਆਂ। ਇਨ੍ਹਾਂ ਘਟਨਾਵਾਂ ਦਾ ਫਾਇਦਾ ਉਠਾਉਂਦੇ ਹੋਏ ਲਾਹੌਰ ਦੇ ਉੱਚ ਅਧਿਕਾਰੀ ਪ੍ਰਧਾਨ ਮੰਤਰੀ ਰਾਜਾ ਲਾਲ ਸਿਹੁੰ ਅਤੇ ਖਾਲਸਾ ਫੌਜ ਦੇ ਕਮਾਂਡਰ ਰਾਜਾ ਤੇਜ ਸਿਹੁੰ ਨੂੰ ਅੰਗਰੇਜ਼ਾਂ ਨੇ ਮਦਦ ਕਰਨ ਤੇ ਖਾਲਸਾ ਫੌਜ ਨਾਲ ਧੋਖਾ ਕਰਨ ਲਈ ਮਨਾ ਲਿਆ ਅਤੇ ਇਸ ਸੰਬੰਧੀ ਸਾਜ਼ਸ਼ਾਂ ਤਿਆਰ ਕਰ ਲਈਆਂ ਗਈਆਂ। ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਪ੍ਰਮੁੱਖ ਸਿੱਖ ਘਰਾਣਿਆਂ ਦਾ ਅਹਿਮ ਰੋਲ ਰਿਹਾ ਹੈ। ਕੁਝ ਇਕ ਸਿੱਖ ਘਰਾਣੇ ਐਸੇ ਸਨ ਜਿਨ੍ਹਾਂ ਨੇ ਅੰਗਰੇਜ਼ਾਂ ਦੀ ਅਧੀਨਗੀ ਸਵੀਕਾਰ ਨਾ ਕੀਤੀ ਤੇ ਉਨ੍ਹਾਂ ਦੇ ਇਸ਼ਾਰਿਆਂ 'ਤੇ ਨਾ ਚੱਲੇ। ਉਨ੍ਹਾਂ ਨੂੰ ਆਪਣੀਆਂ ਜਗੀਰਾਂ ਵੀ ਜਬਤ ਕਰਾਉਣੀਆਂ ਪਈਆਂ। ਕੁਝ ਇਕ ਘਰਾਣੇ ਪਰਵਾਰਿਕ ਗੁੱਟਬੰਦੀ ਦਾ ਸ਼ਿਕਾਰ ਵੀ ਹੋਏ।

ਪੰਜਾਬ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਤਹਿਸੀਲ ਫਿਰੋਜ਼ਪੁਰ ਵਿਚ ਮੁਦਕੀ ਨਾਂ ਦਾ ਇਕ ਕਸਬਾ ਹੈ। ਇਹ ਕਸਬਾ ਤਲਵੰਡੀ-ਫਰੀਦਕੋਟ ਸੜਕ 'ਤੇ ਰੇਲਵੇ ਸਟੇਸ਼ਨ ਤਲਵੰਡੀ ਭਾਈ ਤੋਂ ੧੦ ਕਿਲੋਮੀਟਰ ਦੀ ਦੂਰੀ 'ਤੇ ਅਬਾਦ ਹੈ। ਸੰਨ ੧੮੪੫-੪੬ ਵਿਚ ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਇਸੇ ਮੁਦਕੀ ਦੇ ਸਥਾਨ 'ਤੇ ਜੰਗ ਹੋਈ। ਅੰਗਰੇਜ਼ ਸਰਕਾਰ ਸਾਲਾਂ ਤੋਂ ਪੰਜਾਬ 'ਤੇ ਕਬਜ਼ਾ ਕਰਨ ਦੀਆਂ ਵਿਉਂਤਾਂ ਬਣਾ ਰਹੀ ਸੀ ਅਤੇ ਆਨੇ-ਬਹਾਨੇ ਪੰਜਾਬ 'ਤੇ ਹਮਲਾ ਕਰਨਾ ਚਾਹੁੰਦੀ ਸੀ। ਸਿੱਖ ਰਾਜ ਦੇ ਗ਼ੱਦਾਰਾਂ ਗੁਲਾਬ ਸਿਹੁੰ ਡੋਗਰਾ, ਤੇਜ ਸਿਹੁੰ, ਮਿਸਰ ਲਾਲ ਸਿਹੁੰ ਆਦਿ ਨੇ ਅੰਗਰੇਜ਼ਾਂ ਨਾਲ ਗੁਪਤ ਸੰਧੀ ਕਰਕੇ ਸਿੱਖ ਰਾਜ ਨੂੰ ਅੰਗਰੇਜ਼ਾਂ ਦੇ ਅਧੀਨ ਕਰਨ ਦਾ ਘਾਤਕ ਫੈਸਲਾ ਕਰਕੇ ਅੰਗਰੇਜ਼ਾਂ ਦੀ ਚਾਹਤ 'ਤੇ ਫੁੱਲ ਚੜ੍ਹਾਏ। ਮਹਾਰਾਣੀ ਜਿੰਦ ਕੌਰ ਨੇ ਸਿੱਖ ਰਾਜ ਨੂੰ ਬਚਾਉਣ ਲਈ

ਇਕ ਚਿੱਠੀ ਸਰਦਾਰ ਸ਼ਾਮ ਸਿੰਘ ਅਟਾਰੀ ਤੇ ਇਕ ਚਿੱਠੀ ਬਾਬਾ ਹਨੂਮਾਨ ਸਿੰਘ ਜੀ ਨੂੰ ਲਿਖ ਕੇ ਸਿੱਖ ਰਾਜ ਨੂੰ ਬਚਾਉਣ ਦੀ ਬੇਨਤੀ ਕੀਤੀ।

੧੧ ਦਸੰਬਰ ੧੮੪੫ ਈ: ਨੂੰ ਖਾਲਸਾ ਫੌਜ ਨੇ ਲਾਲ ਸਿਹੁੰ ਅਤੇ ਤੇਜ ਸਿਹੁੰ ਦੀ ਅਗਵਾਈ ਵਿਚ ਦਰਿਆ ਸਤਲੁਜ ਪਾਰ ਕੀਤਾ ਅਤੇ ੧੩ ਦਸੰਬਰ ੧੮੪੫ ਨੂੰ ਲਾਰਡ ਹਾਰਡਿੰਗ ਗਵਰਨਰ ਜਨਰਲ ਨੇ ਸਿੱਖਾਂ ਵਿਰੁੱਧ ਜੰਗ ਦਾ ਐਲਾਨ ਕਰ ਦਿੱਤਾ। ਉਸ ਸਮੇਂ ਅੰਗਰੇਜ਼ਾਂ ਪਾਸ ਫਿਰੋਜ਼ਪੁਰ ਵਿਚ ਸਿਰਫ ੮੦੦੦ ਸੈਨਿਕ ਸਨ। ਜੇਕਰ ਲਾਲ ਸਿਹੁੰ ਉਸ ਸਮੇਂ ਅੰਗਰੇਜ਼ਾਂ 'ਤੇ ਹਮਲਾ ਕਰ ਦਿੰਦਾ ਤਾਂ ਅੰਗਰੇਜ਼ਾਂ ਦੀ ਹਾਰ ਨਿਸ਼ਚਿਤ ਸੀ ਪਰ ਉਸ ਨੇ ਇਸ ਤਰ੍ਹਾਂ ਨਾ ਕੀਤਾ, ਸਗੋਂ ਫਿਰੋਜ਼ਪੁਰ ਦੇ ਸਹਾਇਕ ਏਜੰਟ ਨਿਕਲਸਨ ਦੀ ਸਲਾਹ ਨਾਲ ਸਿੱਖ ਸੈਨਾ ਨੂੰ ਪਹਿਲਾਂ ਹੀ ਮਿਥੀ ਵਿਉਂਤ ਅਨੁਸਾਰ ਅਲੱਗ-ਅਲੱਗ ਦਿੱਤਾ। ਇਕ ਡਿਵੀਜ਼ਨ ਨੂੰ ਲੁਧਿਆਣਾ ਭੇਜ ਦਿੱਤਾ ਗਿਆ। ਇਕ ਨੇ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਅਗਵਾਈ ਵਿਚ ਹਰੀਕੇ ਵਿਚ ਪੜਾਅ ਕਰ ਲਿਆ। ਦੋ ਡਿਵੀਜ਼ਨਾਂ ਦੀ ਅਗਵਾਈ ਫਿਰੋਜ਼ਪੁਰ ਦੇ ਨੇੜੇ ਤੇਜ ਸਿਹੁੰ ਕਰ ਰਿਹਾ ਸੀ ਅਤੇ ਬਾਕੀ ਦੀ ਸੈਨਾ ਫਿਰੋਜ਼ਪੁਰ ਵਿਚ ਲਾਲ ਸਿਹੁੰ ਦੇ ਅਧੀਨ ਸੀ।

ਸਿੱਖ ਸੈਨਾ ਨੂੰ ਉਦੋਂ ਤਕ ਕੋਈ ਕਾਰਵਾਈ ਨਹੀਂ ਕਰਨ ਦਿੱਤੀ ਗਈ ਜਦੋਂ ਤਕ ਸਰ ਹਿਊਗ ਗ੍ਰਾਫ ਦੀ ਅਗਵਾਈ ਹੇਠ ਅੰਗਰੇਜ਼ ਸੈਨਾ ਨੇ ਪੂਰੀ ਤਿਆਰੀ ਨਾ ਕਰ ਲਈ। ਅੰਗਰੇਜ਼ ਫੌਜ ਨੇ ੧੨੦੦੦ ਸੈਨਿਕ, ੪੮ ਤੋਪਾਂ ਤੇ ਚਾਰ ਘੋੜਸਵਾਰ ਤੋਪਖਾਨੇ ਦੇ ਦਸਤੇ ਸ਼ਾਮਲ ਕਰਕੇ ਫਿਰੋਜ਼ਪੁਰ ਤੋਂ ੧੫-੧੬ ਕਿਲੋਮੀਟਰ ਦੀ ਦੂਰੀ 'ਤੇ ਮੁਦਕੀ ਪਿੰਡ ਆ ਪਹੁੰਚੀ। ਲਾਲ ਸਿਹੁੰ ਛੋਟੀ ਜਿਹੀ ਸਿੱਖ ਸੈਨਾ ਜਿਸ ਵਿਚ ੨੦੦੦ ਪੈਦਲ ਸੈਨਿਕ, ੩੫੦੦ ਘੋਸਵਾਰ ਤੇ ੨੦ ਤੋਪਾਂ ਸ਼ਾਮਿਲ ਸਨ ਲੈ ਕੇ ਮੁਦਕੀ ਪਹੁੰਚ ਗਿਆ। ਇੱਥੇ ਹੀ ਪਹਿਲੀ ਲੜਾਈ ਹੋਈ ਤੇ ਲਾਲ ਸਿਹੁੰ ਲੜਾਈ ਦੇ ਸ਼ੁਰੂ ਵਿਚ ਹੀ ਸਿੱਖ ਸੈਨਾ ਨੂੰ ਛੱਡ ਕੇ ਦੌੜ ਗਿਆ। ਸਿੱਖ ਸੈਨਾ ਨੇ ਬਹੁਤ ਹੀ ਡੱਟ ਕੇ ਦੁਸ਼ਮਣਾਂ ਦਾ ਮੁਕਾਬਲਾ ਕੀਤਾ। ਸਿੱਖ ਅੰਗਰੇਜ਼ਾਂ ਦੇ ਮੁਕਾਬਲੇ ਵਿਚ ਬਹੁਤ ਘੱਟ ਗਿਣਤੀ ਵਿਚ ਸਨ ਅਤੇ ਉਨ੍ਹਾਂ ਨੂੰ ਆਪਣੇ ਸੈਨਾਪਤੀ ਦੀ ਗ਼ੱਦਾਰੀ ਕਾਰਨ ਹਾਰ ਦਾ ਮੂੰਹ ਵੇਖਣਾ ਪਿਆ।

ਬਾਬਾ ਹਨੂਮਾਨ ਸਿੰਘ ਜੀ ਵੱਲੋਂ ਵੀ ਮੁਦਕੀ ਦੇ ਮੈਦਾਨ ਵਿਚ ਇਹ ਜੰਗ ਲੜੀ ਗਈ ਸੀ। ਉਹ ਆਪਣੀ ਖਾਲਸਾ ਫੌਜ ਸਮੇਤ ਸ਼ਾਮਲ ਹੋਏ। ਬਹੁਤ ਸਾਰੀ ਅੰਗਰੇਜ਼ ਫੌਜ ਨੂੰ ਮੌਤ ਦੇ ਘਾਟ ਉਤਾਰਿਆ ਅਤੇ ਅੰਗਰੇਜ਼ ਟੁੰਡੇ ਲਾਟ ਨੂੰ ਭਜਾਇਆ। 'ਜੰਗਨਾਮਾ ਸਿੰਘਾ ਤੇ ਫਰੰਗੀਆਂ' ਵਿਚ ਇਸ ਬਾਰੇ ਸ਼ਾਹ ਮੁਹੰਮਦ ਨੇ ਜ਼ਿਕਰ ਕੀਤਾ ਹੈ ਕਿ:

*ਇਕ ਪਿੰਡ ਦਾ ਨਾਮ ਜੋ ਮੁਦਕੀ ਸੀ, ਉਥੇ ਭਰੀ ਸੀ ਪਾਣੀ ਦੀ ਖੱਡ ਮੀਆਂ।*
*ਘੋੜੇ ਚੜ੍ਹ ਤੇ ਨਵੇਂ ਅਕਾਲੀਏ ਜੀ, ਝੰਡੇ ਦੇਂਵਦੇ ਅੱਗੇ ਜਾਇ ਗੱਡ ਮੀਆਂ।*
*ਤੋਪਾਂ ਚੱਲੀਆਂ ਕਟਕ ਫਰੰਗੀਆਂ ਦੇ, ਗੋਲੇ ਤੋੜਦੇ ਮਾਸ ਤੇ ਹੱਡ ਮੀਆਂ'*
*'ਸ਼ਾਹ ਮੁਹੰਮਦਾ' ਪਿਛਾਂਹ ਨੂੰ ਉਠ ਨੱਸੇ, ਤੋਪਾਂ ਸਭ ਆਏ ਉਥੇ ਛੱਡ ਮੀਆਂ।*

*ਉਧਰੋਂ ਆਪ ਫਰੰਗੀ ਨੂੰ ਭਾਂਜ ਆਈ,ਦੌੜੇ ਜਾਣ ਗੋਰੇ ਦਿੱਤੀ ਕੰਡ ਮੀਆਂ।*
*ਚੱਲੇ ਤੋਪਖਾਨੇ ਸਾਰੇ ਬੇੜੀਆਂ ਦੇ, ਮਗਰੋ ਹੋਈ ਬੰਦੂਕਾਂ ਦੀ ਫੰਡ ਮੀਆਂ।*
*ਕਿਸੇ ਜਾਇ ਕੇ ਲਾਟ ਨੂੰ ਖਬਰ ਦਿੱਤੀ, ਨੰਦਨ ਹੋਇ ਬੈਠੀ ਤੇਰੀ ਰੰਡ ਮੀਆਂ।*
*'ਸ਼ਾਹ ਮੁਹੰਮਦਾ' ਦੇਖ ਮੈਦਾਨ ਜਾ ਕੇ, ਰੁਲਦੀ ਗੋਰਿਆਂ ਦੀ ਉਥੇ ਝੰਡ ਮੀਆਂ।*
*ਪਹਾੜਾ ਸਿੰਘ ਸੀ ਯਾਰ ਫਿਰੰਗੀਆਂ ਦਾ, ਸਿੰਘਾਂ ਨਾਲ ਸੀ ਉਸ ਦੀ ਗੈਰ ਸਾਲੀ।*
*ਪਿੱਛੋਂ ਭਜ ਕੇ ਲਾਟ ਨੂੰ ਜਾਇ ਮਿਲਿਆ, ਗੱਲ ਜਾਇ ਦੱਸੀ ਸਾਰੀ ਭੇਤ ਵਾਲੀ।*

ਬਾਬਾ ਹਨੂਮਾਨ ਸਿੰਘ ਜੀ ਨੇ ਸਿੰਘਾਂ ਨੂੰ ਨਾਲ ਲੈ ਕੇ ਮੁਦਕੀ ਦੀ ਜੰਗ ਵਿੱਚੋਂ ਬਰਤਾਨਵੀ ਸੈਨਾ ਨੂੰ ਭਜਾਇਆ ਅਤੇ ਸਿੱਖ ਰਾਜ ਦੀ ਮਦਦ ਕੀਤੀ। ਜੇਕਰ ਉਸ ਸਮੇਂ ਪਟਿਆਲਾ, ਜੀਂਦ, ਫਰੀਦਕੋਟ, ਕੈਥਲ ਆਦਿ ਦੀਆਂ ਰਿਆਸਤਾਂ ਅੰਗਰੇਜ਼ਾਂ ਨਾਲ ਨਾ ਰਲਦੀਆਂ ਅਤੇ ਸਿੱਖ ਫੌਜ ਨਾਲ ਸੈਨਾਪਤੀ ਗ਼ੱਦਾਰੀ ਨਾ ਕਰਦੇ ਤਾਂ ਅੰਗਰੇਜ਼ਾਂ ਦਾ ਪੰਜਾਬ 'ਤੇ ਕਬਜ਼ਾ ਹੋਣਾ ਮੁਸ਼ਕਿਲ ਸੀ। ਟੁੰਡੇ ਲਾਟ ਨੇ ਵਲੈਤ ਵਿਚ ਖਬਰਾਂ ਭੇਜ ਦਿੱਤੀਆਂ ਸਨ ਅਤੇ ਫੌਜ ਨੂੰ ਹੁਕਮ ਕਰ ਦਿੱਤਾ ਸੀ, ਭੱਜ ਜਾਓ ਜੋ ਭੱਜਣਾ ਚਾਹੁੰਦਾ ਹੈ। ਅਕਾਲੀ ਆ ਗਏ ਹਨ। ਅਬ ਨਹੀਂ ਛੋੜੇਂਗੇ। ਜਦੋਂ ਇਹ ਖਬਰ ਸੁਣੀ ਤਾਂ ਸਾਰੇ ਟਾਪੂਆਂ ਵਿਚ ਹਫੜਾ-ਦਫੜੀ ਮੱਚ ਗਈ, ਜਿਸ ਦਾ ਸ਼ਾਹ ਮੁਹੰਮਦ ਨੇ ਜ਼ਿਕਰ ਕੀਤਾ ਹੈ:

*ਨੰਦਨ ਟਾਪੂਆਂ ਵਿਚ ਕੁਰਲਾਟ ਹੋਇਆ,*
*ਕੁਰਸੀ ਚਾਰ ਹਜ਼ਾਰ ਹੈ ਸੱਖਣੀ ਜੀ।*

ਅੰਗਰੇਜ਼ਾਂ ਦਾ ਚਾਰ ਹਜ਼ਾਰ ਅਫਸਰ ਮਰ ਗਿਆ ਤਾਂ ਇਸ ਤਰ੍ਹਾਂ ਟੁੰਡੇ ਲਾਟ ਨੂੰ ਭਾਜ ਦੇ ਕੇ ਬਾਬਾ ਜੀ ਦਾ ਜਥਾ ਪਟਿਆਲੇ ਵੱਲ ਆ ਗਿਆ। ਉਧਰ ਪਹਾੜਾ ਸਿੰਘ ਫਰੀਦਕੋਟੀਏ ਨੇ ਟੁੰਡੇ ਲਾਟ ਦੀ ਮਦਦ ਕੀਤੀ। ਟੁੰਡਾ ਲਾਟ ਫੌਜਾਂ ਲੈ ਕੇ ਲਾਹੌਰ ਵੱਲ ਵਧਿਆ। ਬਾਬਾ ਜੀ ਆਪਣੇ ਜਥੇ ਸਮੇਤ ਪਟਿਆਲਾ ਵਿਖੇ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਵਿਖੇ ਆਏ ਜਿਸ ਨੂੰ ਪਹਿਲਾਂ ਨਿਹੰਗਾਂ ਸਿੰਘਾਂ ਦਾ ਟੋਭਾ ਕਿਹਾ ਜਾਂਦਾ ਸੀ। ਪਟਿਆਲੇ ਬਾਰੇ ਉਸ ਸਮੇਂ ਇਹ ਕਹਾਵਤ ਮਸ਼ਹੂਰ ਸੀ ਕਿ 'ਤੇਰਾ ਘਰ ਸੋ ਮੇਰਾ ਘਰ' ਸਿੰਘਾਂ ਨੇ ਸਮਝਿਆ ਕਿ ਇਹ ਗੱਲ ਹੈ ਕਿ 'ਤੇਰਾ ਘਰ ਸੋ ਮੇਰਾ ਘਰ' ਅਤੇ ਨਾਲੇ ਸਿੱਖ ਰਿਆਸਤ ਹੈ। ਸੋ ਬਾਬਾ ਜੀ ਨੇ ਇਸ ਗੱਲ 'ਤੇ ਇਤਬਾਰ ਕਰਕੇ ਸ੍ਰੀ ਦੂਖ ਨਿਵਾਰਨ ਸਾਹਿਬ ਅਤੇ ਬਗੀਚੀ ਬਾਬਾ ਰਾਜੂ ਸਿੰਘ ਜੀ ਸ਼ਹੀਦ ਇਨ੍ਹਾਂ ਦੋਨਾਂ ਥਾਵਾਂ 'ਤੇ ਆਪਣੇ ਦਲ ਦਾ ਉਤਾਰਾ ਕਰ ਲਿਆ। ਨਿਹੰਗ ਸਿੰਘਾਂ ਦਾ ਜਥਾ ਅਜੇ ਆਰਾਮ ਕਰਨ ਦੀਆਂ ਤਿਆਰੀਆਂ ਹੀ ਕਰ ਰਿਹਾ ਸੀ ਕਿ ਪਟਿਆਲੇ ਦੇ ਰਾਜੇ ਕਰਮ ਸਿੰਘ ਨੇ ਅੰਗਰੇਜ਼ਾਂ ਤੋਂ ਡਰਦਿਆਂ ਇਨ੍ਹਾਂ 'ਤੇ ਫੌਜਾਂ ਚਾੜ੍ਹ ਦਿੱਤੀਆਂ। ਰਾਜੇ ਦੀਆਂ ਫੌਜਾਂ ਨੇ ਤੋਪਾਂ ਨਾਲ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਨਿਹੰਗ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ ਅਤੇ ਬਾਬਾ ਹਨੂਮਾਨ ਸਿੰਘ ਜੀ ਨੇ ਆਪ ਹੱਲਾ ਬੋਲ ਕੇ ਆਪ ਤੋਪ ਦੇ ਮੂੰਹ ਵਿਚ ਭੂਰਾ ਦਿੱਤਾ ਅਤੇ ਤੋਪਚੀਆਂ ਨੂੰ ਝਟਕਾਇਆ। ਇੱਥੇ ੧੫੦੦ ਸਿੰਘ ਸ਼ਹੀਦ ਹੋਏ। ਇਨ੍ਹਾਂ ਸ਼ਹੀਦ

ਨਿਹੰਗ ਸਿੰਘਾਂ ਦੀ ਯਾਦਗਾਰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਦੇ ਨੇੜੇ ਇਤਿਹਾਸਕ ਬੋਹੜ ਥੱਲੇ ਸੀ। ਬਾਬਾ ਜੀ ਇੱਥੋਂ ਘੁੜਾਮ ਵੱਲ ਚਲੇ ਗਏ। ਇੱਥੇ ਵੀ ਫੌਜ ਨਾਲ ਟਾਕਰਾ ਹੋਇਆ। ਘੁੜਾਮ ਵਿਖੇ ਬਾਬਾ ਜੀ ਨੂੰ ਇਕ ਤੋਪ ਦਾ ਗੋਲਾ ਲੱਗਾ ਜਿਸ ਨਾਲ ਉਹ ਗੰਭੀਰ ਰੂਪ ਵਿਚ ਜ਼ਖਮੀ ਹੋ ਗਏ। ਜ਼ਖਮੀ ਹਾਲਤ ਵਿਚ ਵੀ ਬਾਬਾ ਜੀ ਦੁਸ਼ਮਣਾਂ ਦਾ ਮੁਕਾਬਲਾ ਦਲੇਰੀ ਨਾਲ ਕਰਦੇ ਰਹੇ। ਇੱਥੋਂ ਆਪ ਰਾਜਪੁਰੇ ਤੋਂ ਹੁੰਦੇ ਹੋਏ ਕੁੰਬੜਾ-ਸੋਹਾਣਾ ਪਹੁੰਚ ਗਏ। ਕੁੰਬੜਾ, ਸੋਹਾਣਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਤਹਿਸੀਲ ਦਾ ਪਿੰਡ ਚੰਡੀਗੜ੍ਹ-ਸਰਹਿੰਦ ਸੜਕ 'ਤੇ ਅਬਾਦ ਹੈ। ਰੇਲਵੇ ਸਟੇਸ਼ਨ ਚੰਡੀਗੜ੍ਹ ਇੱਥੋਂ ੧੩ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਸਥਾਨ 'ਤੇ ਵੀ ਸਖਤ ਲੜਾਈ ਹੋਈ ਅਤੇ ਬਾਬਾ ਹਨੂਮਾਨ ਸਿੰਘ ਜੀ ੫੦੦ ਸਿੰਘਾਂ ਸਮੇਤ ੧੮੪੬ ਈ: ਨੂੰ ਸ਼ਹੀਦ ਹੋ ਗਏ। ਇਨ੍ਹਾਂ ਸ਼ਹੀਦ ਸਿੰਘਾਂ ਦਾ ਸਸਕਾਰ ਸੋਹਾਣਾ ਵਿਖੇ ਹੀ ਕੀਤਾ ਗਿਆ। ਇੱਥੇ ਇਨ੍ਹਾਂ ਸ਼ਹੀਦ ਸਿੰਘਾਂ ਦੀ ਯਾਦ ਵਿਚ ਸਾਢੇ ਚਾਰ ਏਕੜ ਵਿਚ ਬਹੁਤ ਹੀ ਅਲੀਸ਼ਾਨ ਇਮਾਰਤ ਸੁਸ਼ੋਭਿਤ ਹੈ। ਬਾਬਾ ਹਨੂਮਾਨ ਸਿੰਘ ਜੀ ਨੇ ੧੧ ਸਾਲ ਬੁੱਢਾ ਦਲ ਦੇ ਮੁੱਖ ਸੇਵਾਦਾਰ ਦੇ ਤੌਰ 'ਤੇ ਸੇਵਾ-ਸੰਭਾਲ ਕੀਤੀ। ■

---

## *ਸਰਦਾਰ ਸ਼ਾਮ ਸਿੰਘ ਅਟਾਰੀ*

*(ਸਫ਼ਾ ੪੩ ਦਾ ਬਾਕੀ ਹਿੱਸਾ)*

ਵਾਹਗਾ ਸਰਹੱਦ ਉੱਤੇ ਜਰਨਲ ਸ਼ਾਮ ਸਿੰਘ ਅਟਾਰੀ ਯਾਦਗਾਰੀ ਗੇਟ, ਉਨ੍ਹਾਂ ਦੇ ਨਗਰ ਅਟਾਰੀ ਵਿਖੇ ਉਨ੍ਹਾਂ ਦੀ ਯਾਦਗਾਰ ਅਤੇ ਸਭਰਾਵਾਂ ਵਿਖੇ, ਜਿੱਥੇ ਸਰਦਾਰ ਸ਼ਾਮ ਸਿੰਘ ਅਟਾਰੀ ਨੇ ਮੈਦਾਨ-ਏ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਈ ਸੀ, ਵਿਖੇ ਉਨ੍ਹਾਂ ਦੀ ਯਾਦ ਵਿਚ ਇੱਕ ਗੁਰਦੁਆਰਾ ਸਾਹਿਬ, ਕਾਲਜ ਅਤੇ ਸਕੂਲ ਸੁਸ਼ੋਭਿਤ ਹਨ। ਇਸ ਗੁਰਦੁਆਰਾ ਸਾਹਿਬ ਅਤੇ ਉਨ੍ਹਾਂ ਦੇ ਨਗਰ ਵਿਖੇ ਹਰ ਸਾਲ ਸ਼ਹੀਦੀ ਜੋੜ-ਮੇਲਾ ਕਰਵਾਇਆ ਜਾਂਦਾ ਹੈ।

ਨਿਰਸੰਦੇਹ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਦਾ ਸਮੁੱਚਾ ਜੀਵਨ ਸਾਡੇ ਸਾਰਿਆਂ ਅਤੇ ਖਾਸ ਕਰਕੇ ਭਵਿੱਖੀ ਨੌਜੁਆਨ ਪੀੜ੍ਹੀ ਲਈ ਇਕ ਚਾਨਣ-ਮੁਨਾਰੇ ਦਾ ਕੰਮ ਕਰਦਾ ਰਹੇਗਾ। ਉਹ ਸਾਡੀ ਨੌਜੁਆਨ ਪੀੜ੍ਹੀ ਲਈ ਇਕ ਸਹੀ ਅਤੇ ਯੋਗ ਰੋਲ-ਮਾਡਲ ਬਣੇ ਰਹਿਣਗੇ। ਆਓ! ਆਪਣੇ ਦੇਸ਼, ਕੌਮ ਅਤੇ ਧਰਮ ਪ੍ਰਤੀ ਆਪਣਾ ਫਰਜ਼ ਪਛਾਣੀਏ ਅਤੇ ਸਮੇਂ ਦੇ ਸੱਚ ਨੂੰ ਪਛਾਣੀਏ ਤਾਂ ਜੋ ਆਪਣੀ ਹੋਂਦ-ਹਸਤੀ ਨੂੰ ਕਾਇਮ ਰੱਖ ਸਕੀਏ ਅਤੇ ਆਪਣੀ ਮਹਾਨ ਅਤੇ ਸ਼ਾਨਾਂਮਤੀ ਵਿਰਾਸਤ ਦੇ ਸਹੀ ਵਾਰਸ ਬਣ ਸਕੀਏ। ਇਹੋ ਹੀ ਸਾਡੀ ਉਸ ਮਹਾਨ ਅਤੇ ਉੱਚ ਕੋਟੀ ਦੇ ਸਿੱਖ ਜਰਨੈਲ, ਅਣਖ, ਗੈਰਤ ਦੇ ਮੁਜੱਸਮੇ ਗੁਰੂ ਕੇ ਸਿੱਖ ਅਤੇ ਸਿੱਖੀ ਸ਼ਾਨ ਅਤੇ ਗੌਰਵ ਦੇ ਚਿੰਨ੍ਹ ਪੰਜਾਬੀ ਮਾਂ ਦੇ ਲਾਸਾਨੀ ਸਪੂਤ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ■

# ਭਾਈ ਨੰਦ ਲਾਲ ਜੀ 'ਗੋਯਾ' ਰਚਿਤ 'ਜ਼ਿੰਦਗੀਨਾਮਾ' 'ਚ ਗੁਰਮੁਖ, ਮਨਮੁਖ ਅਤੇ ਜੀਵਨ-ਮੁਕਤ

*-ਸ. ਉੱਤਮ ਸਿੰਘ ਪਟਿਆਲਾ*

ਸਾਰੇ ਮਨੁੱਖ ਇੱਕੋ ਜਿਹੀਆਂ ਬਿਰਤੀਆਂ, ਝੁਕਾਵਾਂ ਅਤੇ ਆਦਤਾਂ ਵਾਲੇ ਨਹੀਂ ਹੁੰਦੇ। ਉਹ ਉਕਤ ਗੁਣਾਂ ਕਰਕੇ ਕੁਝ ਖਾਸ ਕਿਸਮਾਂ ਵਿਚ ਵੰਡੇ ਜਾ ਸਕਦੇ ਹਨ। ਗੁਰਮਤਿ ਅਨੁਸਾਰ ਇਹ ਦੋ ਸ਼੍ਰੇਣੀਆਂ ਹਨ— ੳ) ਗੁਰਮੁਖ ਅਤੇ ਅ) ਮਨਮੁਖ। ਇਨ੍ਹਾਂ ਦੋਹਾਂ ਸ਼੍ਰੇਣੀਆਂ ਦੇ ਲੋਕ ਇਸ ਸੰਸਾਰ ਵਿਚ ਇਕੱਠੇ ਵਿਚਰਦੇ ਹਨ, ਕਾਰ-ਵਿਹਾਰ ਕਰਦੇ ਹਨ ਤੇ ਹੋਰ ਫੁਟਕਲ ਕ੍ਰਿਆਵਾਂ ਵਿਚ ਲੱਗੇ ਰਹਿੰਦੇ ਹਨ ਪਰੰਤੂ ਦੋਹਾਂ ਦੇ ਨਜ਼ਰੀਏ, ਵਿਹਾਰ ਅਤੇ ਕਾਰਜ ਅਲਹਿਦਾ-ਅਲਹਿਦਾ ਹਨ। ਗੁਰਬਾਣੀ ਵਿਚ ਇਨ੍ਹਾਂ ਦੋਹਾਂ ਦੀ ਸਥਿਤੀ ਸਪਸ਼ਟ ਕਰਦਿਆਂ ਕਮਲ ਅਤੇ ਡੱਡੂ ਦੀਆਂ ਉਦਾਹਰਣਾਂ ਦਿੱਤੀਆਂ ਗਈਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਗੁਰਮੁਖ' ਨੂੰ ਕਮਲ-ਬਿਰਤੀ ਵਾਲਾ ਅਤੇ ਮਨਮੁਖ ਨੂੰ ਡੱਡੂ ਬਿਰਤੀ ਵਾਲਾ ਕਿਹਾ ਹੈ। ਉਨ੍ਹਾਂ ਦੇ ਸ਼ਬਦ ਹਨ:

*ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥*
*ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥੧॥*
*ਦਾਦਰ ਤੂ ਕਬਹਿ ਨ ਜਾਨਸਿ ਰੇ॥*
*ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ (ਪੰਨਾ ੯੯੦)*

ਭਾਈ ਨੰਦ ਲਾਲ ਜੀ 'ਗੋਯਾ' ਨੇ ਗੁਰਮੁਖਾਂ ਲਈ ਹੱਕ-ਪ੍ਰਸਤ ਅਤੇ ਮਨਮੁਖਾਂ ਲਈ ਖ਼ੁਦ-ਪ੍ਰਸਤ ਸ਼ਬਦ ਪ੍ਰਯੋਗ ਕੀਤਾ ਹੈ। ਉਨ੍ਹਾਂ ਨੇ ਇਨ੍ਹਾਂ ਦੋਹਾਂ ਕਿਸਮਾਂ ਦੇ ਇਨਸਾਨਾਂ ਦੀ ਪਛਾਣ ਚੰਗੀ ਤਰ੍ਹਾਂ ਸਪਸ਼ਟ ਕੀਤੀ ਹੈ।

**ਹੱਕਪ੍ਰਸਤ :** 'ਗੋਯਾ' ਜੀ ਉਨ੍ਹਾਂ ਲੋਕਾਂ ਨੂੰ ਹੱਕ-ਪ੍ਰਸਤ ਅਰਥਾਤ ਗੁਰਮੁਖ ਆਖਦੇ ਹਨ ਜੋ ਈਸ਼ਵਰ ਅਤੇ ਗੁਰੂ ਪ੍ਰਤੀ ਆਤਮ-ਸਮਰਪਣ ਕਰ ਚੁੱਕੇ ਹਨ। ਉਹ ਦੁੱਖ ਅਤੇ ਸੁਖ ਨੂੰ ਸਮ ਕਰਕੇ ਜਾਣਦੇ ਹਨ, ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ ਅਤੇ ਈਸ਼ਵਰੀ-ਬੰਦਗੀ ਵਿਚ ਸੁਦ੍ਰਿੜ੍ਹ ਹਨ। ਆਪ ਅਜਿਹੇ ਸ਼ਖ਼ਸਾਂ ਦੇ ਰਾਹਾਂ ਤੋਂ ਕੁਰਬਾਨ ਜਾਂਦੇ ਹਨ। ਉਹ ਉਨ੍ਹਾਂ ਦੇ ਰਾਹਾਂ ਦੀ ਧੂੜ ਨੂੰ ਅੱਖਾਂ ਦਾ ਸੁਰਮਾ ਸਮਝਦੇ ਹਨ। ਉਨ੍ਹਾਂ ਦੇ ਮੁਖੜਿਆਂ 'ਤੇ ਇਲਾਹੀ ਨੂਰ ਚਮਕਦਾ ਹੈ ਜੋ ਉਨ੍ਹਾਂ ਦੇ ਸੰਪਰਕ ਵਿਚ ਆਉਂਦਾ ਹੈ ਨੂਰ-ਓ-ਨੂਰ ਹੋ ਜਾਂਦਾ ਹੈ। ਉਹ ਦੁਨੀਆਂਦਾਰਾਂ ਦੀਆਂ ਨਿਗਾਹਾਂ ਵਿਚ ਭਿਖਾਰੀ ਨਜ਼ਰ ਆਉਂਦੇ ਹਨ ਪਰ ਇਲਾਹੀ ਖਜ਼ਾਨੇ ਦੇ ਪਾਤਸ਼ਾਹ ਹਨ। ਉਨ੍ਹਾਂ ਦੇ ਮਨ ਵਿਚ 'ਹਉਮੈ' ਦਾ ਰੋਗ ਨਹੀਂ ਹੁੰਦਾ। ਉਹ ਜੋ ਵੀ ਆਖਦੇ ਹਨ, ਈਸ਼ਵਰ ਦੀ ਸਿਫ਼ਤ ਸੰਬੰਧੀ ਹੀ ਆਖਦੇ ਹਨ। ਅਜਿਹੇ ਲੋਕ ਭਗਤ ਅਤੇ ਸੰਤ ਹਨ। ਉਹ ਅਜਿਹੇ ਵਣਜਾਰੇ ਹਨ ਜਿਹੜੇ ਸਿਰਫ਼ 'ਸਤਿ' ਦਾ ਹੀ ਵਣਜ ਕਰਦੇ ਹਨ। 'ਗੋਯਾ' ਦਾ ਕੌਲ ਹੈ-

*ਆਂ ਰਵਾ ਬਾਸ਼ਦ ਦਿਗਰ ਮਨਜ਼ੂਰ ਨੀਸਤ*

*.ਗਰਿ ਹਰਫ਼ਿ ਰਾਸਤੀ ਦਸਤੂਰ ਨੀਸਤ॥੧੫੧॥*

ਬਿਲਕੁਲ ਇਸੇ ਤਰ੍ਹਾਂ ਦਾ ਹੀ ਪ੍ਰਵਚਨ ਇਕ ਹੋਰ ਦਰਵੇਸ਼ ਕਵੀ ਦਾ ਕਥਨ ਹੈ:

*ਭਾਤਾ ਨਹੀਂ ਹੈ ਵਾਇਜ਼ ਜੁਜ਼ ਦੀਦੇ ਹਕ਼ ਮੁਝੇ ਕੁਛ*

*ਤੁਝ ਕੋ ਰਹੇ ਮਬਾਰਕ ਹੂਰ-ਓ-ਕਸੂਰ ਤੇਰਾ।*

ਗੁਰਮੁਖ ਦੀ ਕੀ ਮੰਗ ਹੁੰਦੀ ਹੈ। ਇਹ ਫ਼ਾਰਸੀ ਦੇ ਇਕ ਹੋਰ ਹਿੰਦੁਸਤਾਨੀ ਕਵੀ ਇੰਦਰਜੀਤ ਮੁਨਸ਼ੀ ਦੀ ਜ਼ਬਾਨੀ ਸੁਣੋ-

*ਇਲਾਹੀ, ਬਰ ਇਲਮ ਨੂਰੇ ਸ਼ਫ਼ਾ ਬਖ਼ਸ਼*

*ਬ ਚਸ਼ਮ ਅਜ਼ ਖ਼ਾਕਿ ਗਹਿ ਤੂਤੀਆ ਬਖ਼ਸ਼।*

ਅਰਥਾਤ (ਹੇ ਮਾਲਿਕ) ਮੇਰੇ ਦਿਲ ਨੂੰ ਨੂਰ ਨਾਲ ਸਾਫ਼ ਕਰ ਦੇ, (ਚਰਣ ਧੂੜ, ਧੂੜ ਦਾ ਅੱਖਾਂ ਵਿਚ ਠੰਡ ਪਾਉਂਦਾ ਸੁਰਮਾ ਬਖ਼ਸ਼।

**ਮਨਮੁਖ :** ਮਨਮੁਖ ਉਹ ਲੋਕ ਹਨ ਜੋ ਗੁਰਮੁਖਾਂ ਨਾਲ ਰਹਿੰਦੇ, ਕਾਰ-ਵਿਹਾਰ ਕਰਦੇ, ਸ਼ਾਸਤਰ ਆਦਿ ਸੁਣਦੇ ਹਨ ਪਰੰਤੂ ਬੁਰੇ ਸੁਭਾਉ ਨੂੰ ਨਹੀਂ ਤਿਆਗਦੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਤਾਬਕ ਉਨ੍ਹਾਂ ਦੇ ਅਜਿਹੇ ਸੁਭਾਉ ਦਾ ਕਾਰਨ ਪੂਰਬਲੇ ਕਰਮ ਹੁੰਦੇ ਹਨ:

*ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥*

*ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥੪॥*

*ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ॥*

*ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥ (ਪੰਨਾ ੬੯੦)*

'ਗੋਯਾ' ਜੀ ਗੁਰੂ-ਘਰ ਦੇ ਅਨਿਨ ਸਿੱਖ ਅਤੇ ਗੁਰਬਾਣੀ ਦੇ ਢਾਡੀ ਹਨ। ਇਸ ਲਈ ਮਨਮੁਖਾਂ ਨੂੰ ਉਨ੍ਹਾਂ ਨੇ ਵੀ ਗੁਰਬਾਣੀ ਵਾਂਗ ਹੀ ਚਿਤ੍ਰਿਆ ਹੈ, ਜਿਵੇਂ:

*ਖ਼ੁਦ-ਪ੍ਰਸਤੀ ਕਤਰਾਇ ਨਾਪਾਕਿ ਤੂ ਆਂ ਕਿ ਜਾ ਕਰਦਾ ਬ-ਮੁਸ਼ਤਿ ਖ਼ਾਕ ਤੂ॥੫੨॥*

ਅਰਥਾਤ 'ਹਉਮੈ' ਦੇ ਗੰਦੇ ਤੁਪਕੇ ਨੇ ਖੁਦਾਪ੍ਰਸਤਾਂ ਦੀ ਮਿੱਟੀ (ਦੇਹ) ਵਿਚ ਥਾਂ ਬਣਾ ਲਈ ਹੋਈ ਹੈ।

ਇਹ ਹਉਮੈ ਹੀ ਉਨ੍ਹਾਂ ਦੀ ਮੂਰਖਤਾ ਦੀ ਖਾਸ ਨਿਸ਼ਾਨੀ ਹੈ। ਇਸੇ ਲਈ ਉਹ ਈਸ਼ਵਰ ਅਤੇ ਗੁਰੂ ਦੀ ਗੱਲ ਨਹੀਂ ਸੁਣਨਾ ਚਾਹੁੰਦੇ। ਉਹ ਸਿਆਣੇ ਕਿਵੇਂ ਹੋ ਸਕਦੇ ਹਨ ਜਿਹੜੇ ਈਸ਼ਵਰ ਤੋਂ .ਗਾਫ਼ਿਲ ਹਨ? ਉਹ ਤਾਂ ਮੂਰਖ ਜਾਂ ਉਜੱਡ ਹੀ ਹੋ ਸਕਦੇ ਹਨ। ਗੋਯਾ ਜੀ ਉਨ੍ਹਾਂ ਨੂੰ 'ਖੋਤੇ' ਜਾਂ ਢੱਗੇ (ਬੈਲ) ਆਖਦੇ ਹਨ। ਰੱਬ ਤੋਂ .ਗਾਫ਼ਿਲ ਹੋਣਾ ਸਾਡੇ ਸ਼ਾਇਰ ਦੀਆਂ ਨਜ਼ਰਾਂ ਵਿਚ ਕੁਫ਼ਰ ਹੈ:

*ਕੁਫਰ ਬਾਸ਼ਦ ਅਜ਼ ਖ਼ੁਦਾ .ਗਾਫ਼ਿਲ ਸ਼ੁਦਨ ਬਰ ਲਿਬਾਸਿ ਦੁਨਯਵੀ ਮਾਇਲ ਸ਼ੁਦਨ।*

ਭਾਵ ਰੱਬ ਤੋਂ ਬੇਮੁਖ ਹੋਣਾ ਅਤੇ ਸੰਸਾਰੀ ਭੇਖ ਉੱਪਰ ਮੋਹਿਤ ਹੋਣਾ ਕੁਫ਼ਰ ਦੇ ਤੁਲ ਹੈ। ਇਹੋ ਵਜ੍ਹਾ ਹੈ ਕਿ ਉਹ ਅਜਿਹੇ ਲੋਕਾਂ ਨੂੰ ਹੋਲੇ ਗਿਣਦੇ ਹਨ:

*ਈਂ ਲਿਬਾਸਿ ਦੁਨਯਵੀ .ਫ਼ਾਨੀ ਬਵਦ ਬਰ ਖ਼ੁਦਾ ਵੰਦੀਸ਼ ਅਰਜ਼ਾਨੀ ਬਵਦ॥੪੦॥*

ਅਰਥਾਤ ਸੰਸਾਰ ਦੇ ਰੰਗ-ਰਸ ਅਤੇ ਭੋਗਾਂ ਵਾਲਾ ਜੀਵਨ ਨਾਸ਼ਵਾਨ ਹੈ। ਇਸ

ਦੀ ਮਾਲਕੀ ਅਤੇ ਪਿਆਰ ਵਾਲਾ ਬੰਦਾ ਹੌਲਾ ਹੈ।

**ਜੀਵਨ-ਮੁਕਤ:** ਗੁਰਮਤਿ ਅਨੁਸਾਰ ਇਹ ਜੱਗ ਸੱਚੇ ਈਸ਼ਵਰ ਦਾ ਗ੍ਰਿਹ ਹੈ। ਇਸ ਲਈ ਗੁਰਮੁਖ-ਲੋਕ ਮੁਕਤੀ ਹਾਸਲ ਕਰਨ ਲਈ ਜੰਗਲ-ਜੰਗਲ ਨਹੀਂ ਘੁੰਮਦੇ। ਉਹ ਜਗਤ ਵਿਚ ਵਿਚਰਦੇ ਹਨ, ਹੱਸਦੇ, ਖੇਡਦੇ ਅਤੇ ਖਾਂਦੇ-ਪੀਂਦੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਗੁਰਮੁਖ ਦੁਨੀਆਂ ਤੋਂ ਦੌੜਦਾ ਨਹੀਂ। ਉਹ ਜਗਤ ਵਿਚ ਰਹਿੰਦਿਆਂ ਹੋਇਆਂ ਕਲਿਆਣਕਾਰੀ ਕਾਰਜਾਂ ਵਿਚ ਲੱਗਾ ਰਹਿੰਦਾ ਹੈ। ਉਹ ਮਿੱਟੀ ਦੀ ਮੁੱਠੀ ਸਰੀਰ ਨੂੰ ਹੱਡ-ਮਾਸ ਅਤੇ ਇੰਦਰੀਆਂ ਦਾ ਢਾਂਚਾ ਨਹੀਂ ਕਹਿੰਦਾ। ਜਗਤ ਦੇ ਖੇਲ- ਤਮਾਸ਼ੇ ਉਸ ਦੇ ਸਾਹਮਣੇ ਹੁੰਦੇ ਰਹਿੰਦੇ ਹਨ ਪਰੰਤੂ ਉਹ ਸੰਜਮ ਅਨੁਸਾਰ ਚੱਲਦਾ ਹੈ ਅਤੇ ਉਨ੍ਹਾਂ ਕੰਮਾਂ ਵਿਚ ਨਹੀਂ ਫਸਦਾ ਜੋ ਇਕ ਗੁਰਮੁਖ ਲਈ ਸ਼ੋਭਾ ਵਾਲੇ ਨਹੀਂ ਹੁੰਦੇ। ਨਾ ਹੀ ਉਸ ਦੇ ਮਨ ਵਿਚ ਇਨ੍ਹਾਂ ਦੁਨਿਆਵੀ ਝਮੇਲਿਆਂ ਵਿਚ ਫਸਣ ਦੀ ਕਦੀ ਖਾਹਿਸ਼ ਰਹਿੰਦੀ ਹੈ। ਉਹ ਗੁਰੂ-ਆਸ਼ੇ ਅਨੁਸਾਰ ਜੀਵਨ ਜਿਊਂਦਾ ਹੈ ਅਤੇ ਜਗਤ ਵਿਚ ਰਹਿੰਦਿਆਂ ਹੀ ਮੁਕਤੀ ਹਾਸਲ ਕਰ ਲੈਂਦਾ ਹੈ। ਗੁਰਬਾਣੀ ਵਿਚ ਅਜਿਹੇ ਵਿਅਕਤੀ ਨੂੰ ਜੀਵਨ-ਮੁਕਤ ਕਿਹਾ ਹੈ। ਉਹ ਹਉਮੈ ਦਾ ਤਿਆਗ ਕਰ ਦਿੰਦਾ ਹੈ, ਸੱਚੀ ਰਹਿਣੀ ਰਹਿੰਦਾ ਹੈ ਅਤੇ ਮਨ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਂਦਾ ਹੈ। ਉਹ ਜਲ ਵਿਚ ਰਹਿੰਦੇ ਕਮਲ ਵਾਂਗ ਨਿਰਲਿਪਤ ਹੈ। ਉਹ ਇਸ ਦੁਤਰ ਸਾਗਰ ਨੂੰ ਸਹਿਜੇ ਹੀ ਤਰ ਲੈਂਦਾ ਹੈ।

ਸਪਸ਼ਟ ਹੈ ਕਿ ਜੀਵਨ-ਮੁਕਤ ਅਜਿਹਾ ਵਿਅਕਤੀ ਹੈ ਜਿਸ ਦੇ ਦਰਮਿਆਨ ਕੂੜਿਆਰਤਾ ਦਾ ਪੜਦਾ ਦੂਰ ਹੋ ਚੁੱਕਾ ਹੈ ਅਤੇ ਜਿਸ ਨੇ ਜੀਵਨ-ਦਾਤੇ ਪ੍ਰਭੂ ਦੇ ਦਰਸ਼ਨ ਸਾਕਾਰ ਕਰ ਲਏ ਹਨ। ਉਹ ਗੁਰੂ ਅਤੇ ਈਸ਼ਵਰ ਦੀ ਸੰਗਤ ਦਾ ਰਸ ਮਾਣਦਾ ਹੈ। ਅਜਿਹਾ ਪੁਰਖ ਸਹੀ ਅਰਥਾਂ ਵਿਚ ਇਕ ਆਦਰਸ਼ ਪੁਰਖ ਹੁੰਦਾ ਹੈ।

ਗੋਯਾ ਜੀ ਨੇ ਕਈ ਜਗ੍ਹਾ 'ਜੀਵਨ-ਮੁਕਤ' ਵਿਅਕਤੀ ਸੰਬੰਧੀ ਸੰਕੇਤ ਦਿੱਤੇ ਹਨ:

*ਫ਼ਿਰਕ-ਇ ਨਾਜ਼ੀ ਬਿਦਾਂ ਬੇ-ਇਸ਼ਤਬਾਹ ਹਸਤ ਹਫ਼ਤਾਦੋ ਦੋ ਮਿੱਲਤ ਰਾ ਪਨਾਹ॥੯੬॥*

ਅਰਥਾਤ ਨਾਜ਼ੀ (ਜੀਵਨ-ਮੁਕਤ) ਫਿਰਕੇ ਨੂੰ ਤੂੰ ਬਿਨਾਂ ਕਿਸੇ ਸ਼ੱਕ ਦੇ ਬਹੁਤ ਸਾਰੇ ਫ਼ਿਰਕਿਆਂ ਦੀ ਪਨਾਹ ਸਮਝ। ਅਜਿਹਾ ਵਿਅਕਤੀ ਅਸਲ ਖ਼ਜ਼ਾਨੇ ਨੂੰ ਹਾਸਲ ਕਰ ਲੈਂਦਾ ਹੈ। ਉਹ ਦੁਨਿਆਵੀ ਫ਼ਿਕਰਾਂ, ਚਿੰਤਾਵਾਂ ਅਤੇ ਝੋਰਿਆਂ ਦੀ ਪਰਵਾਹ ਨਹੀਂ ਸਮਝਦਾ—

– *ਗੰਜ ਰਾ ਚੂੰ ਯਾਫ਼ਤਾ ਜੋਯਾਇ ਗੰਜ ਗਸ਼ਤ ਫ਼ਾਰਿਗ ਅਜ਼ ਹਮਾ ਤਸ਼ਵੀਸ਼ੋ ਰੰਜ॥੧੭੦॥*

– *ਕਾਰਸ਼ ਅਜ਼ ਗਰਦੂਨਿ ਗਰਦਾਂ ਦਰ ਗੁਜ਼ਸ਼ਤ ਬਰ ਸਰਿ ਦੁਨੀਆ ਚੁ ਮਰਦਾਂ ਦਰ ਗੁਜ਼ਸ਼ਤ॥੨੦੦॥*

ਅਰਥਾਤ ਅਜਿਹੇ ਇਨਸਾਨਾਂ ਦਾ ਘੁੰਮਦੇ ਹੋਏ ਅਸਮਾਨ ਨਾਲੋਂ ਵਾਸਤਾ ਟੁੱਟ ਗਿਆ। ਜਗਿਆਸੂਆਂ ਵਾਂਗ ਉਹ ਇਸ ਸੰਸਾਰ ਤੋਂ ਵਿਰਕਤ ਹੋ ਗਿਆ। ਇਕ ਜਗ੍ਹਾ ਆਇਆ ਹੈ ਕਿ ਰੱਬ ਦੇ ਬੰਦਿਆਂ ਦੀ ਰਹੁ-ਰੀਤ ਇਹੋ ਹੁੰਦੀ ਹੈ ਕਿ ਉਹ ਜਨਮ-ਮਰਨ ਦੀ ਕੈਦ ਤੋਂ ਸਦਾ ਮੁਕਤ ਰਹਿੰਦੇ ਹਨ:

*ਰਸਮਿ ਮਰਦਾਨਿ ਖ਼ੁਦਾ ਦਾਨੀ ਕਿ ਚੀਸਤ*
*ਫ਼ਾਰਿਗ਼ ਅੰਦ ਅਜ਼ ਕੈਦਹਾਇ ਮਰਜੋ ਜ਼ੀਸਤ॥੨੬੮॥*

# ਪ੍ਰੋ. ਸਾਹਿਬ ਸਿੰਘ-ਇਕ ਝਾਤ

*-ਬੀਬੀ ਮਨਜੀਤ ਕੌਰ**

ਪ੍ਰੋ. ਸਾਹਿਬ ਸਿੰਘ ਵੀਹਵੀਂ ਸਦੀ ਦੀ ਵਿਲੱਖਣ ਸ਼ਖ਼ਸੀਅਤ ਸਨ। ਉਹ ਧਾਰਮਿਕ ਬਿਰਤੀ ਵਾਲੇ ਸਦਾਚਾਰਕ ਮਾਰਗ ਦੇ ਪਾਂਧੀ ਸਨ। ਕਥਨੀ ਅਤੇ ਕਰਨੀ ਵਿਚ ਪੂਰੇ, ਸੱਚ ਨੂੰ ਸੱਚ ਕਹਿਣ ਦੀ ਜ਼ੁਰੱਅਤ ਰੱਖਣ ਵਾਲੇ ਅਤੇ ਹਾਜ਼ਰ-ਜੁਆਬ ਸਨ। ਪ੍ਰੋ. ਸਾਹਿਬ ਸਿੰਘ ਨੇ ਆਪਣੀ ਜ਼ਿੰਦਗੀ ਦੇ ਹਰ ਸੱਚ ਨੂੰ ਪ੍ਰਤੱਖ ਰੂਪ ਵਿਚ ਪ੍ਰਗਟ ਕੀਤਾ। ਜਿਹੜੀ ਨਿਸੰਗਤਾ ਉਨ੍ਹਾਂ ਦੇ ਸੁਭਾਅ ਵਿਚ ਸੀ, ਉਹ ਕਿਸੇ ਸਾਧਕ ਦੀ ਪ੍ਰਾਪਤੀ ਵਰਗੀ ਸੀ। ਆਪ ਉਨ੍ਹਾਂ ਸਤਿਕਾਰਤ ਸ਼ਖ਼ਸੀਅਤਾਂ ਵਿੱਚੋਂ ਸਨ, ਜੋ ਆਪਣੇ-ਆਪ ਤੋਂ ਉੱਪਰ ਉੱਠ ਕੇ ਧਰਮ ਦੀ ਸੇਵਾ ਹਿਤ ਆਪਣਾ ਸਮੁੱਚਾ ਜੀਵਨ ਅਰਪਣ ਕਰ ਦਿੰਦੇ ਹਨ। ਉਹ ਅਤਿ ਦਰਜੇ ਦੇ ਮਿਹਨਤੀ ਸਨ ਤੇ ਆਲਸ ਕਦੇ ਉਨ੍ਹਾਂ ਦੇ ਨੇੜੇ ਨਹੀਂ ਸੀ ਢੁੱਕਿਆ। ਜਿਸ ਕਾਰਜ ਨੂੰ ਉਹ ਅਰੰਭ ਕਰਦੇ, ਪੂਰੀ ਲਗਨ ਨਾਲ ਉਸ ਨੂੰ ਸੰਪੂਰਨ ਕਰਦੇ। ਆਪ ਸਮੇਂ ਦੇ ਕਦਰਦਾਨ ਸਨ, ਗਰੀਬ ਅਤੇ ਸਮਾਜ ਵੱਲੋਂ ਲਿਤਾੜੇ ਨੀਵੀਂ ਜਾਤ ਦੇ ਲੋਕਾਂ ਨਾਲ ਉਨ੍ਹਾਂ ਦਾ ਅਤਿ ਦਾ ਸਨੇਹ ਸੀ। ਉਨ੍ਹਾਂ ਨੇ ਸਮਾਜ ਵਿਚ ਪ੍ਰਚੱਲਤ ਜਾਤ-ਪਾਤ, ਛੂਤ-ਛਾਤ, ਵਹਿਮਾਂ-ਭਰਮਾਂ ਤੇ ਬਾਹਰੀ ਝੂਠੇ ਵਿਖਾਵਿਆਂ ਦਾ ਡਟ ਕੇ ਵਿਰੋਧ ਕੀਤਾ। ਪ੍ਰੋ. ਸਾਹਿਬ ਸਿੰਘ ਆਪਣੀ ਸਮਰੱਥਾ ਅਨੁਸਾਰ ਇਕ ਵਿਅਕਤੀ ਵਿਸ਼ੇਸ਼ ਹੀ ਨਹੀਂ, ਸਗੋਂ ਇਕ ਸੰਸਥਾ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ।

ਆਪ ਦਾ ਜਨਮ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਫੱਤੇਵਾਲੀ ਵਿਚ ੧੬ ਫਰਵਰੀ,੧੮੯੨ ਈ: ਨੂੰ ਇਕ ਗਰੀਬ ਹਿੰਦੂ ਪਰਵਾਰ ਵਿਚ ਹੋਇਆ। ਮਾਪਿਆਂ ਨੇ ਆਪ ਦਾ ਨਾਮ ਨੱਥੂ ਰਾਮ ਰੱਖਿਆ। ਬਾਅਦ ਵਿਚ ਪਰਵਾਰ ਪਿੰਡ ਥਰਪਾਲ ਆ ਕੇ ਵੱਸ ਗਿਆ। ਅਤਿ ਦੀ ਗੁਰਬਤ ਵਿਚ ਪਲਿਆ, ਪੜ੍ਹਿਆ ਨੱਥੂਰਾਮ ਇਕ ਨਿਧੜਕ ਵਿਦਵਾਨ ਦੇ ਰੂਪ ਵਿਚ ਸੰਸਾਰ ਦੇ ਰੂ-ਬ-ਰੂ ਹੋਇਆ। ਉਸਤਾਦ ਹਯਾਤ ਖਾਨ ਤੇ ਕਾਜ਼ੀ ਜਲਾਲਦੀਨ ਦੀ ਪਾਰਖੂ ਨਜ਼ਰ ਨੇ ਨੱਥੂ ਰਾਮ ਦੇ ਅੰਦਰ ਅੰਕੁਰ ਹੋ ਰਹੀ ਵਿਦਵਤਾ ਨੂੰ ਭਾਂਪ ਲਿਆ ਸੀ। ਦੋ ਵੇਲੇ ਦੀ ਰੋਟੀ ਤੋਂ ਆਤੁਰ ਪਿਤਾ ਨੇ ਆਪਣੇ ਪੁੱਤਰ ਨੂੰ ਆਪਣੇ ਉਚੇਚੇ ਜਤਨਾਂ ਸਦਕਾ ਚੰਗੀ ਤਾਲੀਮ ਦਿਵਾਈ। ਸਰੀਰ ਪੱਖੋਂ ਬਹੁਤ ਹੀ ਮਾੜੇ ਸਨ। ਬਚਪਨ ਵਿਚ ਹੀ ਚੇਚਕ, ਮਲੇਰੀਆ, ਮੁਨਿਆਦੀ ਬੁਖਾਰ ਤੇ ਜ਼ੁਕਾਮ ਆਦਿ ਰੋਗਾਂ ਨੇ ਮਾਰੂ ਹਮਲੇ ਕੀਤੇ। ਆਪਣੀ ਸਿਹਤ ਬਾਰੇ ਆਪਣੇ ਅਧਿਆਪਕ ਦੇ ਹਵਾਲੇ ਨਾਲ ਉਨ੍ਹਾਂ ਨੇ ਲਿਖਿਆ ਹੈ ਕਿ-

* *ਲੈਕਚਰਾਰ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ।*

"ਮੈਂ ਸਾਰੀ ਜਮਾਤ ਵਿੱਚੋਂ ਸਰੀਰ ਦਾ ਕਮਜ਼ੋਰ ਅਤੇ ਕੱਦੋਂ ਛੋਟਾ ਸਾਂ। ਕਦੇ-ਕਦੇ ਪੰਡਤ ਜੀ ਆਖਿਆ ਕਰਨ, "ਨੱਥੂ ਰਾਮਾ, ਅਗਾਂਹ ਤੇਰੇ ਪੁੱਤਰ-ਪੋਤਰੇ ਢਾਂਗਿਆਂ ਨਾਲ ਬਤਾਊਂ ਲਾਹਿਆ ਕਰਨਗੇ।"

ਬੀਮਾਰੀਆਂ ਨਾਲ ਲੜਦਿਆਂ ਨੱਥੂ ਰਾਮ ਨੇ ਪ੍ਰਾਇਮਰੀ ਪਾਸ ਕਰ ਲਈ ਅਤੇ ਆਪਣੀ ਲਿਆਕਤ ਦਾ ਪ੍ਰਭਾਵ ਵੀ ਪਾ ਦਿੱਤਾ। ਮਿਡਲ ਦੀ ਪੜ੍ਹਾਈ ਵਾਸਤੇ ਘਰਦਿਆਂ ਵਿਚ ਸਮਰੱਥਾ ਨਹੀਂ ਸੀ। ਇੱਥੇ ਗਰੀਬੀ ਰਸਤੇ ਦਾ ਵੱਡਾ ਰੋੜਾ ਸੀ। ਪਰ ਕਿਸਮਤ ਸਾਥ ਦੇਵੇ ਤਾਂ ਅਜਿਹੇ ਅਵਸਰ ਪੈਦਾ ਹੋ ਜਾਂਦੇ ਹਨ ਤੇ ਮਿਥੀ ਮੰਜ਼ਲ ਨੂੰ ਪਾਉਣਾ ਸੌਖਾ ਹੋ ਜਾਂਦਾ ਹੈ। ਉਸਤਾਦਾਂ ਦੀ ਸਹਾਇਤਾ ਤੇ ਹੱਲਾਸ਼ੇਰੀ ਦੀ ਬਦੌਲਤ ਜਨਵਰੀ, ੧੯੦੫ ਵਿਚ ਮਿਡਲ ਦਾ ਇਮਤਿਹਾਨ ਪਾਸ ਕਰਕੇ ਵਜ਼ੀਫਾ ਵੀ ਪ੍ਰਾਪਤ ਕਰ ਲਿਆ। ਪੜ੍ਹਾਈ ਦੌਰਾਨ ਮੁਸ਼ਕਲਾਂ ਦੇ ਹੜ੍ਹ ਵਿਚ ਰੁੜ੍ਹਦਿਆਂ ਵੀ ਸਫ਼ਲਤਾ ਦੀਆਂ ਜੋ ਬੁਲੰਦੀਆਂ ਆਪ ਨੇ ਪ੍ਰਾਪਤ ਕੀਤੀਆਂ, ਉਨ੍ਹਾਂ ਨਾਲ ਇਹ ਪ੍ਰਤੀਤ ਹੋਣ ਲੱਗ ਪਿਆ ਸੀ ਕਿ ਇਹ ਸਾਧਾਰਨ ਵਿਦਿਆਰਥੀ ਨਹੀਂ ਹੈ।

ਨੌਵੀਂ ਜਮਾਤ ਵਿਚ ਪੜ੍ਹਦਿਆਂ ਸਾਬਤ-ਸੂਰਤ ਸਿੱਖ ਫੌਜੀਆਂ ਦੀ ਦਿੱਖ ਤੋਂ ਪ੍ਰਭਾਵਤ ਹੋ ਕੇ ਅੰਮ੍ਰਿਤ ਛਕ ਕੇ ਨੱਥੂ ਰਾਮ ਤੋਂ 'ਸਾਹਿਬ ਸਿੰਘ' ਬਣ ਗਏ। ਮਨ ਅੰਦਰ ਗੁਰੂ-ਘਰ ਦੀ ਸੇਵਾ ਪ੍ਰਤੀ ਲਗਨ ਦਿਨ-ਬ-ਦਿਨ ਘਨੇਰੀ ਹੋਣ ਲੱਗੀ। ਘਰਦਿਆਂ ਨੇ ਨੌਵੀਂ ਜਮਾਤ ਵਿਚ ਪੜ੍ਹਦਿਆਂ ਬੀਬੀ ਦੁਰਗਾ ਦੇਵੀ ਨਾਲ ਆਪ ਦਾ ਵਿਆਹ ਕਰ ਦਿੱਤਾ। ਇਸੇ ਦੌਰਾਨ ਹੀ ਪਿਤਾ ਦਾ ਸਾਇਆ ਵੀ ਸਿਰ ਤੋਂ ਉਠ ਗਿਆ। ਗਰੀਬੀ ਫਿਰ ਮੂੰਹ ਪਾੜ ਕੇ ਡਰਾਉਣ ਲੱਗੀ। ਪੜ੍ਹਾਈ ਛੱਡ ਕੇ ਨੌਕਰੀ ਦੀ ਭਾਲ ਵਿਚ ਤੁਰ ਪਏ। ਕੁਝ ਸਮਾਂ ਸਕੂਲ ਅਧਿਆਪਕ ਦੀ ਨੌਕਰੀ ਕੀਤੀ, ਪਰੰਤੂ ਫਿਰ ਉਹ ਵੀ ਛੱਡ ਦਿੱਤੀ। ਡਾਕਖਾਨੇ ਤੋਂ ਕਲਰਕ ਦੀ ਨੌਕਰੀ ਲਈ ਸੱਦਾ-ਪੱਤਰ ਆਇਆ। ਇਸ ਨੌਕਰੀ ਲਈ ਇਮਤਿਹਾਨ ਦੇਣ ਲਈ ਸਿਆਲਕੋਟ ਜਾਣਾ ਪੈਣਾ ਸੀ, ਜੋ ਥਰਪਾਲ ਤੋਂ ੪੦ ਮੀਲ ਦੂਰ ਸੀ। ਘਰ ਵਿਚ ਕੋਈ ਪੈਸਾ ਨਹੀਂ ਸੀ ਅਤੇ ਕਿਸੇ ਕੋਲੋਂ ਉਧਾਰ ਵੀ ਨਾ ਮਿਲਿਆ। ਘਰ ਦਾ ਕੂੜਾ ਸੁੱਟਣ ਵਾਲੀ 'ਭਾਨੀ' ਤੋਂ ਦੋ ਰੁਪਏ ਉਧਾਰ ਲਏ। ਸਿਆਲਕੋਟ ਪਹੁੰਚਣ ਬਾਰੇ ਪ੍ਰੋ. ਸਾਹਿਬ ਸਿੰਘ ਦੇ ਸ਼ਬਦ ਹਨ- "ਮੇਰੀ ਜੁੱਤੀ ਟੁੱਟੀ ਹੋਈ ਸੀ, ਨਵੀਂ ਬਣਵਾਈ। ਘਰੋਂ ਤੁਰ ਪਿਆ, ਨਵੀਂ ਜੁੱਤੀ ਪਾਈ। ਕੁਝ ਮੀਲ ਪੈਂਡਾ ਕਰਕੇ ਪੈਰੀਂ ਛਾਲੇ ਪੈ ਗਏ। ਨਵੀਂ ਲਾਹ ਕੇ ਪੱਲੇ ਬੰਨ੍ਹ ਲਈ ਅਤੇ ਪੁਰਾਣੀ ਪਾ ਲਈ। ਪੁਰਾਣੀ ਜੁੱਤੀ ਹੇਠੋਂ ਟੁੱਟੀ ਹੋਈ ਸੀ। ਅੱਡੀਆਂ ਦੇ ਹੇਠਾਂ ਵੀ ਛਾਲੇ ਪੈ ਗਏ। ਉਹ ਭੀ ਲਾਹ ਲਈ। ਹੁਣ ਨੰਗੇ ਪੈਰੀਂ ਤੁਰਿਆ। ਪੈਰਾਂ ਦੇ ਹੇਠਲੇ ਛਾਲੇ ਪੀੜ ਕਰਨ। ਤੁਰਿਆ ਨਾ ਜਾਏ। ਪੈਂਡਾ ਅਜੇ ਭੀ ਢਾਈ-ਤਿੰਨ ਮੀਲ ਸੀ। ਰੋਂਦੇ ਨੇ ਬੜੇ ਮੰਦੇ ਹਾਲ ਮੁਕਾਇਆ। ਮੈਨੂੰ ਅੱਜ ਸਮਝ ਆਈ ਅਸੀਂ ਗਰੀਬ ਹਾਂ।

ਮੈਨੂੰ ਅੱਜ ਪਤਾ ਲੱਗਾ ਕਿ ਗਰੀਬ ਕਿਵੇਂ ਗਲੀਆਂ ਦੇ ਕੱਖਾਂ ਵਾਂਗ ਰੁਲਦੇ ਹਨ।"

ਕਲਰਕ ਦੀ ਨੌਕਰੀ ਵੀ ਛੱਡ ਦਿੱਤੀ। ਪੰਡਤ ਵਿਤਸਤਾ ਪ੍ਰਸਾਦ ਤੇ ਸ. ਪ੍ਰਗਟ ਸਿੰਘ ਵਰਗੇ ਹਮਦਰਦਾਂ ਦੀ ਬਦੌਲਤ ਲਾਹੌਰ ਤੋਂ ਬੀ.ਏ. ਪਾਸ ਕੀਤੀ। ਖਾਲਸਾ ਕਾਲਜ ਗੁਜਰਾਂਵਾਲੇ ਲੈਕਚਰਾਰ ਨਿਯੁਕਤ ਕੀਤੇ ਗਏ। ਇੱਥੇ ਹੀ ਇਨ੍ਹਾਂ ਦਾ ਮੇਲ ਭਾਈ ਜੋਧ ਸਿੰਘ ਤੇ ਬਾਵਾ ਹਰਕ੍ਰਿਸ਼ਨ ਸਿੰਘ ਦੇ ਨਾਲ ਹੋਇਆ। ਇਨ੍ਹਾਂ ਦੀ ਸੰਗਤ ਦਾ ਆਪ ਦੇ ਜੀਵਨ ਉੱਪਰ ਬਹੁਤ ਪ੍ਰਭਾਵ ਪਿਆ। ਭਾਈ ਜੋਧ ਸਿੰਘ ਹੋਰਾਂ ਨੇ ਟਾਲਸਟਾਏ ਦਾ ਇਕ ਅੰਗਰੇਜ਼ੀ ਲੇਖ ਦਾ ਉਲੱਥਾ ਪੰਜਾਬੀ ਵਿਚ ਕਰਨ ਨੂੰ ਕਿਹਾ ਤੇ ਫਿਰ ਉਸ ਅਨੁਵਾਦ ਤੋਂ ਖੁਸ਼ ਹੋ ਕੇ ਕਿਹਾ ਸੀ, 'ਜੇ ਤੂੰ ਇਸ ਰਾਹ ਪਿਆ ਰਿਹਾ ਤਾਂ ਕਿਸੇ ਦਿਨ ਗੁਰਮਤਿ ਦਾ ਚੰਗਾ ਲਿਖਾਰੀ ਬਣ ਜਾਏਂਗਾ।' ਬਜ਼ੁਰਗਾਂ ਦੀਆਂ ਅਸੀਸਾਂ ਮਦਦ ਕਰ ਹੀ ਦਿਆ ਕਰਦੀਆਂ ਹਨ।

ਦਸੰਬਰ ੧੯੨੦ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਸੰਬੰਧ ਵਿਚ ਅਖੰਡ ਪਾਠ ਚੱਲ ਰਿਹਾ ਸੀ। ਉਸ ਦੌਰਾਨ ਪਾਠ ਕਰਦਿਆਂ ਇੱਕੋ ਸ਼ਬਦ ਕਈ ਰੂਪਾਂ ਵਿਚ ਪੜ੍ਹਿਆ–

*ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥*
*ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥* *(ਪੰਨਾ ੯੬੫)*

ਇਹ ਸ਼ਬਦ ਪੜ੍ਹ ਕੇ ਗੁਰਬਾਣੀ ਦੇ ਲਗਾਂ-ਮਾਤ੍ਰਾਂ ਦੇ ਗੁੱਝੇ ਭੇਦਾਂ ਨੂੰ ਜਾਣਨ ਦੀ ਜਗਿਆਸਾ ਉੱਠੀ ਤੇ ਇਸ ਜਗਿਆਸਾ ਨੇ ਪ੍ਰੋ. ਸਾਹਿਬ ਸਿੰਘ ਨੂੰ ਸਿਰਮੌਰ ਵਿਆਖਿਆਕਾਰ ਬਣਾ ਦਿੱਤਾ। ਉਨ੍ਹਾਂ ਨੇ ਆਪਣੇ ਜੀਵਨ ਦਾ ਮਿਸ਼ਨ ਗੁਰਬਾਣੀ ਤੇ ਗੁਰ-ਇਤਿਹਾਸ ਨੂੰ ਪੇਖਣਾ ਮਿੱਥ ਲਿਆ। ਗੁਰਬਾਣੀ ਦਾ ਵਿਆਕਰਣ ਤਿਆਰ ਕਰਨਾ, ਉਨ੍ਹਾਂ ਦਾ ਸਭ ਤੋਂ ਮਹੱਤਵਪੂਰਨ ਕਾਰਜ ਸੀ। ਗੁਰਬਾਣੀ ਵਿਆਕਰਣ ਤਿਆਰ ਕਰਨ ਲਈ ਉਨ੍ਹਾਂ ਨੇ ਸਭ ਤੋਂ ਪਹਿਲਾਂ ਸ਼ਬਦ-ਜੋੜਾਂ ਨੂੰ ਸਮਝਿਆ। ੧੯੨੧ ਈ: ਤੋਂ ੧੯੨੭ ਈ: ਤਕ ਦਾ ਸਮਾਂ ਗੁਰਬਾਣੀ ਵਿਆਕਰਣ ਦੇ ਨਿਯਮ ਪੜ੍ਹਨ, ਜਾਣਨ ਅਤੇ ਨਵੇਂ ਨਿਯਮ ਤਿਆਰ ਕਰਨ ਵਿਚ ਲਗਾਇਆ। ਗੁਰਬਾਣੀ ਵਿਆਕਰਣ ਦੇ ਆਧਾਰ ਉੱਤੇ ਪ੍ਰੋ. ਸਾਹਿਬ ਸਿੰਘ ਨੂੰ ਸਿੱਖਾਂ ਦਾ 'ਪ੍ਰਾਣਿਨੀ' ਹੋਣ ਦਾ ਮਾਣ ਪ੍ਰਾਪਤ ਹੈ। ਭਾਵੇਂ ਉਨ੍ਹਾਂ ਨੂੰ ਚਾਬੀਆਂ ਦਾ ਮੋਰਚਾ, ਕਿਰਪਾਨ ਦੇ ਮੋਰਚੇ ਅਤੇ ਗੁਰੂ ਕੇ ਬਾਗ ਦੇ ਇਤਿਹਾਸਕ ਮੋਰਚੇ ਦੌਰਾਨ ਜੇਲ੍ਹ ਵੀ ਜਾਣਾ ਪਿਆ, ਪਰ ਇਸ ਦੇ ਬਾਵਜੂਦ ਵੀ ਉਨ੍ਹਾਂ ਨੇ ਆਪਣਾ ਲਿਖਣ ਦਾ ਕਾਰਜ ਜਾਰੀ ਰੱਖਿਆ।

ਦੂਸਰਾ ਪ੍ਰਮੁੱਖ ਕੰਮ ਗੁਰਬਾਣੀ ਦੀ ਵਿਆਖਿਆ ਦਾ ਹੈ। ਗੁਰਬਾਣੀ ਦੀ ਵਿਆਖਿਆ ਉਦਾਸੀ ਤੇ ਨਿਰਮਲੇ ਸੰਪਰਦਾਵਾਂ ਵੱਲੋਂ ਕੀਤੀ ਗਈ ਸੀ। ਇਸ ਵਿਆਖਿਆ ਵਿਚ ਕਈ ਭਰਮ-ਭੁਲੇਖੇ ਸਨ। ਪ੍ਰੋ. ਸਾਹਿਬ ਸਿੰਘ ਨੇ ਵਿਆਕਰਣਿਕ

ਦ੍ਰਿਸ਼ਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਟੀਕਾ 'ਗੁਰੂ ਗ੍ਰੰਥ ਦਰਪਣ' ਦੇ ਨਾਮ ਹੇਠ ਦਸ ਜਿਲਦਾਂ ਵਿਚ ਕਰਕੇ ਸਦੀਆਂ ਤੋਂ ਚੱਲੀ ਆ ਰਹੀ ਸੰਪ੍ਰਦਾਈ ਵਿਆਖਿਆ ਦੀ ਲੀਹ ਨੂੰ ਛੱਡਣ ਦਾ ਸਾਹਸ ਵਿਖਾਇਆ। ਗੁਰਬਾਣੀ ਵਿਚ ਪ੍ਰਚਲਿਤ ਕਈ ਸਾਖੀਆਂ ਦੁਆਰਾ ਪਾਏ ਭੁਲੇਖਿਆਂ ਨੂੰ ਗੁਰਬਾਣੀ ਟੂਕਾਂ ਰਾਹੀਂ ਦੂਰ ਕੀਤਾ। ਗੁਰਬਾਣੀ ਟੀਕਾਕਾਰੀ ਦੇ ਖੇਤਰ ਵਿਚ ਇਸ ਨੂੰ ਪ੍ਰਮਾਣਿਕ ਟੀਕਾਕਾਰੀ ਦਾ ਮਾਣ ਪ੍ਰਾਪਤ ਹੈ।

ਪ੍ਰੋ. ਸਾਹਿਬ ਸਿੰਘ ਨੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਵੀ ਲਿਖਿਆ ਹੈ। ਉਨ੍ਹਾਂ ਦਾ ਗੁਰ-ਇਤਿਹਾਸ ਨੂੰ ਥਿਤਾਂ, ਵਾਰਾਂ, ਮਹੀਨਿਆਂ ਤੇ ਸੰਮਤਾਂ ਦੇ ਹਿਸਾਬ ਨਾਲ ਵਰਣਨ ਕਰਨਾ ਇਹ ਦਰਸਾਉਂਦਾ ਹੈ ਕਿ ਉਨ੍ਹਾਂ ਵਿਚ ਇਕ ਇਤਿਹਾਸਕਾਰ ਦੀ ਸੂਝ ਸੀ। ਆਪ ਗੁਰ-ਇਤਿਹਾਸ ਦੀ ਹਰ ਘਟਨਾ ਦੇ ਵੇਰਵੇ ਵਿਚ ਜਾਂਦੇ ਹਨ ਅਤੇ ਆਪਣੇ ਮਤ ਨੂੰ ਤੱਥਾਂ, ਮਿਤੀਆਂ ਤੇ ਇਤਿਹਾਸਕ ਗਵਾਹੀਆਂ ਦੇ ਆਧਾਰ ਉੱਤੇ ਪੇਸ਼ ਕਰਦੇ ਹਨ।

ਪੰਜਾਬੀ ਸਾਹਿਤ ਨੂੰ ਪ੍ਰੋ. ਸਾਹਿਬ ਦੀ ਦੇਣ ਵਿਚ ਉਨ੍ਹਾਂ ਦੇ ਨਿਬੰਧਾਂ ਦਾ ਵਿਸ਼ੇਸ਼ ਸਥਾਨ ਹੈ। ਇਕ ਪਾਸੇ ਇਹ ਨਿਬੰਧ ਸਿੱਖ ਧਰਮ ਦੇ ਫ਼ਲਸਫ਼ੇ, ਇਤਿਹਾਸ ਅਤੇ ਸਾਹਿਤਿਕ ਵਿਰਸੇ ਦੀ ਵਿਆਖਿਆ ਤੇ ਪੜਚੋਲ ਦਾ ਕਾਰਜ ਨਿਭਾਉਂਦੇ ਹਨ ਅਤੇ ਦੂਸਰੇ ਪਾਸੇ ਇਹ ਲੇਖਕ ਦੀ ਸਾਹਿਤਿਕ ਯੋਗਤਾ, ਭਾਸ਼ਾਈ ਸਮਰੱਥਾ ਅਤੇ ਪ੍ਰਭਾਵਕ ਸ਼ੈਲੀ ਦੀ ਪ੍ਰਤੀਨਿਧਤਾ ਕਰਦੇ ਹਨ। ਉਨ੍ਹਾਂ ਦੀ ਕਲਮ ਤੋਂ ਲਿਖੇ ਗਏ ਨਿਬੰਧਾਂ ਦੀ ਗਿਣਤੀ ੮੦ ਦੇ ਕਰੀਬ ਬਣ ਜਾਂਦੀ ਹੈ। ਇਨ੍ਹਾਂ ਵਿਚ ਪ੍ਰਮੁੱਖ 'ਸਰਬੱਤ ਦਾ ਭਲਾ', 'ਸਦਾਚਾਰਕ ਲੇਖ', 'ਸਿਖ ਸਿਦਕ ਨਾ ਹਾਰੇ', 'ਬਾਬਾਣੀਆਂ ਕਹਾਣੀਆਂ' ਆਦਿ ਹਨ।

ਪ੍ਰੋ. ਸਾਹਿਬ ਸਿੰਘ ਨੇ ਸੈਕੰਡ ਮਾਸਟਰ, ਕਲਰਕ, ਥਰਡ ਮਾਸਟਰ ਦੀ ਨੌਕਰੀ ਕੀਤੀ। ੪ ਨਵੰਬਰ, ੧੯੨੯ ਨੂੰ ਆਪ ਦੀ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਧਾਰਮਿਕ ਲੈਕਚਰਾਰ ਵਜੋਂ ਨਿਯੁਕਤੀ ਹੋਈ। ਇਸ ਤੋਂ ਪਹਿਲਾਂ ਆਪ ਖਾਲਸਾ ਕਾਲਜ ਗੁਜਰਾਂਵਾਲੇ ਵੀ ਧਰਮ-ਵਿਸ਼ੇ ਨੂੰ ਪੜ੍ਹਾਉਂਦੇ ਰਹੇ ਸਨ। ੧੨ ਅਕਤੂਬਰ, ੧੯੫੨ ਤਕ ਲਗਾਤਾਰ ੨੩ ਸਾਲ ਖਾਲਸਾ ਕਾਲਜ ਅੰਮ੍ਰਿਤਸਰ ਪੜ੍ਹਾਉਂਦੇ ਰਹੇ। ਰਿਟਾਇਰ ਹੋਣ 'ਤੇ ਉਸੇ ਦਿਨ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ ਵਿਚ ਪੜ੍ਹਾਉਣ ਲੱਗ ਪਏ। ੧੫ ਮਈ ੧੯੬੨ ਤਕ ਕਈ ਮਿਸ਼ਨਰੀ ਪੈਦਾ ਕਰਕੇ ਇਸ ਸੇਵਾ ਤੋਂ ਅਸਤੀਫ਼ਾ ਦੇ ਦਿੱਤਾ। ਦੁਬਾਰਾ ਫੇਰ ਜਦੋਂ ਡਾ. ਤਾਰਨ ਸਿੰਘ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸਨ, ਤਾਂ ਪ੍ਰੋ. ਸਾਹਿਬ ਸਿੰਘ ਹੋਰਾਂ ਨੇ ਮਿਸ਼ਨਰੀ ਕਾਲਜ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਆਪ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਬਤੌਰ ਮੀਤ ਸਕੱਤਰ ਸੇਵਾ ਕੀਤੀ। ਮੋਰਚਿਆਂ ਦੌਰਾਨ ਕੈਦ ਕੱਟਣ ਕਰਕੇ ਅੰਗਰੇਜ਼ ਸਰਕਾਰ ਆਪ ਨੂੰ ਆਪਣਾ ਵਿਰੋਧੀ ਸਮਝਦੀ ਸੀ। ਪ੍ਰੋ. ਸਾਹਿਬ

ਸਿੰਘ ਹੋਰਾਂ ਨੇ ਅੰਮ੍ਰਿਤਸਰ ਤੋਂ ਮਾਸਿਕ ਪੱਤਰ 'ਜੀਵਣ' ਵੀ ਜਾਰੀ ਕੀਤਾ।

ਜ਼ਿੰਦਗੀ ਨੇ ਪ੍ਰੋ. ਸਾਹਿਬ ਸਿੰਘ ਹੋਰਾਂ ਦੇ ਇਮਤਿਹਾਨ ਲੈਣ ਵਾਲੀ ਕੋਈ ਕਸਰ ਨਹੀਂ ਛੱਡੀ ਸੀ। ਆਪ ਨੇ ਹਰ ਹਾਲਤ ਦਾ ਟਾਕਰਾ ਹਿੰਮਤ ਤੇ ਦਲੇਰੀ ਨਾਲ ਕੀਤਾ। ਉਨ੍ਹਾਂ ਨੇ ਆਪਣੀ ਜੀਵਨੀ ਵਿਚ ਆਪ ਲਿਖਿਆ ਹੈ ਕਿ ਕਿਵੇਂ ਮੁਸੀਬਤਾਂ ਉਨ੍ਹਾਂ ਨੂੰ ਚਾਰੇ ਪਾਸਿਆਂ ਤੋਂ ਘੇਰਦੀਆਂ ਆ ਰਹੀਆਂ ਹਨ। ਉਨ੍ਹਾਂ ਦੀ ਜ਼ਿੰਦਗੀ ਦਾ ਹਰ ਪਲ ਅਪਣੇ ਧਰਮ ਦੀ ਸੇਵਾ ਨੂੰ ਸਮਰਪਿਤ ਸੀ। ਇਕ ਵਾਰ ਪੰਜਾਬੀ ਵਿਆਕਰਣ ਲਿਖਣ ਲਈ ਸਰਕਾਰ ਵੱਲੋਂ ਉਨ੍ਹਾਂ ਨੂੰ ੭੦,੦੦੦ ਰੁਪਏ ਦੀ ਪੇਸ਼ਕਸ਼ ਹੋਈ। ਪਰ ਉਨ੍ਹਾਂ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਨ੍ਹਾਂ ਕੋਲ ਸਮਾਂ ਨਹੀਂ ਹੈ। ਮੇਰੇ ਕੋਲ ਜਿੰਨਾ ਸਮਾਂ ਹੈ ਇਹ ਮੇਰੇ ਗੁਰੂ ਦਾ ਹੈ। ਵਿਆਕਰਣ ਲਿਖ ਕੇ ਪੈਸੇ ਲੈਣ ਵਾਲੇ ਤੁਹਾਨੂੰ ਹੋਰ ਬਥੇਰੇ ਮਿਲ ਜਾਣਗੇ। ਝਾਤੀ ਮਾਰ ਕੇ ਵੇਖੀਏ ਕਿ ਕਿੰਨੇ ਕੁ ਸਿੱਖ ਹਨ, ਜੋ ਆਪਣੇ ਪੁੱਤਰ ਦੀ ਸ਼ਾਦੀ ਵਿਚ ਜੰਞੇ ਜਾਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੰਦੇ ਹਨ ਕਿ ਮੇਰੇ ਕੋਲ ਸਮਾਂ ਨਹੀਂ!

ਪ੍ਰੋ. ਸਾਹਿਬ ਸਿੰਘ ਹੋਰਾਂ ਨੂੰ ਉਨ੍ਹਾਂ ਦੀ ਸਾਹਿਤਿਕ ਦੇਣ ਦੇ ਮਾਣ ਵਜੋਂ ਕਈ ਵਾਰ ਸਰਕਾਰੀ ਅਤੇ ਗੈਰ-ਸਰਕਾਰੀ ਸਨਮਾਨ ਵੀ ਪ੍ਰਾਪਤ ਹੋਏ। ਗੁਰਬਾਣੀ ਵਿਆਕਰਣ ਛਪਣ ਤੋਂ ਬਾਅਦ ੧੯੩੯ ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਰੋਪੇ ਦੇ ਨਾਲ ਇਕ ਹਜ਼ਾਰ ਰੁਪਏ ਨਕਦ ਇਨਾਮ ਦੇ ਕੇ ਸਨਮਾਨਿਤ ਕੀਤਾ ਗਿਆ। ਭਾਸ਼ਾ ਵਿਭਾਗ ਪੰਜਾਬ, ਬੈਕਾਂਕ ਅਤੇ ਰਾਸ਼ਟਰਪਤੀ ਵੱਲੋਂ ਆਪ ਨੂੰ ੧੯੭੦ ਈ: ਵਿਚ ਸਨਮਾਨਿਤ ਕੀਤਾ ਗਿਆ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ੧੯੭੧ ਈ: ਵਿਚ ਡੀ.ਲਿਟ ਦੀ ਡਿਗਰੀ ਦੇ ਕੇ ਸਨਮਾਨਿਤ ਕੀਤਾ ਗਿਆ। ਬਾਅਦ ਵਿਚ ਆਪ ਦੀ ਯਾਦ ਵਿਚ ਸਮਰਪਿਤ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਪਟਿਆਲਾ ਦੀ ਸਥਾਪਨਾ ਕੀਤੀ ਗਈ।

ਪ੍ਰੋ. ਸਾਹਿਬ ਸਿੰਘ ਹੋਰੀਂ ਲੰਮੇ ਸਮੇਂ ਤੋਂ ਪਾਰਕਿਨਸਿਨ ਰੋਗ ਨਾਲ ਪੀੜਤ ਸਨ। ਹੌਲੀ-ਹੌਲੀ ਹਾਲਤ ਵਿਗੜਦੀ ਗਈ। ਯਾਦ ਸ਼ਕਤੀ ਘਟਦੀ ਗਈ। ਕਈ ਵਾਰ ਬੇਸੁਰਤ ਵੀ ਹੋ ਜਾਂਦੇ। ਚੱਲਣਾ-ਫਿਰਨਾ ਬੰਦ ਹੋ ਗਿਆ। ਬੋਲਣਾ ਵੀ ਬੰਦ ਹੋ ਗਿਆ। ਅਖੀਰਲੇ ਸਮੇਂ ਆਪ ਜੀ ਦੀ ਨਜ਼ਰ ਘਟ ਗਈ, ਇੱਥੋਂ ਤਕ ਕਿ ਆਏ ਮਹਿਮਾਨ ਨੂੰ ਪਛਾਣ ਵੀ ਨਾ ਸਕਦੇ। ਅਜਿਹੀ ਹਾਲਤ ਦੇ ਚੱਲਦਿਆਂ ੧੪ ਸਤੰਬਰ, ੧੯੭੭ ਈ: ਨੂੰ ਆਪ ਲਈ ਮੂੰਹ ਰਾਹੀਂ ਖਾਣਾ-ਪੀਣਾ ਵੀ ਬੰਦ ਹੋ ਗਿਆ ਤੇ ਆਪ ਬੇਹੋਸ਼ ਹੋ ਗਏ। ਅਖੀਰ ੨੯ ਅਕਤੂਬਰ, ੧੯੭੭ ਈ: ਨੂੰ ਸਵੇਰੇ ੯ ਵਜੇ ਅੰਮ੍ਰਿਤਸਰ ਵਿਖੇ ਆਪਣੇ ਬੇਟੇ ਡਾ. ਦਲਜੀਤ ਸਿੰਘ (ਅੱਖਾਂ ਦੇ ਮਾਹਰ) ਦੇ ਘਰ ਆਪਣਾ ਸਰੀਰ ਤਿਆਗ ਗਏ। ਇਸ ਦਿਨ ਸ੍ਰੀ ਅੰਮ੍ਰਿਤਸਰ ਦਾ ਚਾਰ ਸੌ ਸਾਲਾ ਸਥਾਪਨਾ ਦਿਵਸ ਮਨਾਇਆ ਜਾ ਰਿਹਾ ਸੀ। ■

# ਸਿੱਖੀ ਜੀਵਨ ਵਿਚ ਚੜ੍ਹਦੀ ਕਲਾ ਦਾ ਮਹੱਤਵ

*-ਸ. ਜੋਗਿੰਦਰ ਸਿੰਘ ਜੋਗੀ**

ਹਰ ਧਰਮ ਵਿਚ ਕੁਝ ਵਿਸ਼ੇਸ਼ ਲ਼ਫਜ਼ਾਂ ਦੀ ਆਪਣੀ ਖਾਸ ਪਹਿਚਾਣ, ਖਾਸ ਮਹੱਤਤਾ ਅਤੇ ਵਿਲੱਖਣਤਾ ਹੁੰਦੀ ਹੈ। ਇਨ੍ਹਾਂ ਖਾਸ ਲਫ਼ਜ਼ਾਂ ਦੀ ਤੁਲਨਾ ਕਈ ਵਾਰ ਇੰਨ-ਬਿੰਨ ਕਿਸੇ ਹੋਰ ਧਰਮ ਦੇ ਕਿਸੇ ਲਫ਼ਜ਼ ਨਾਲ ਕਰਨੀ ਬਹੁਤ ਕਠਿਨ ਹੁੰਦੀ ਹੈ। ਇਨ੍ਹਾਂ ਖਾਸ ਲਫਜ਼ਾਂ ਨੂੰ ਸਮਝਣਾ ਵੀ ਉਸ ਧਰਮ ਤੋਂ ਬਾਹਰ ਦੇ ਲੋਕਾਂ ਵਾਸਤੇ ਕਈ ਵਾਰ ਇਤਨਾ ਸੰਭਵ ਨਹੀਂ ਹੁੰਦਾ ਅਤੇ ਐਸੇ ਵਿਸ਼ੇਸ਼ ਲਫਜ਼ ਕਿਸੇ ਖਾਸ ਹਾਲਾਤ, ਹਾਲਤ, ਭਾਵਨਾ ਜਾਂ ਮਨੋ-ਦਸ਼ਾ ਆਦਿ ਨਾਲ ਸੰਬੰਧਿਤ ਹੁੰਦੇ ਹਨ ਜਾਂ ਉਨ੍ਹਾਂ ਨੂੰ ਪ੍ਰਗਟਾਉਂਦੇ ਹਨ। ਇਨ੍ਹਾਂ ਲ਼ਫ਼ਜ਼ਾਂ ਦਾ ਅਸਲੀ ਮਤਲਬ ਸਮਝਣਾ ਅਸਲ ਵਿਚ ਉਸ ਧਰਮ, ਭਾਸ਼ਾ ਅਤੇ ਵਿਰਸੇ ਨਾਲ ਜੁੜੇ ਬਿਨਾਂ ਅਸੰਭਵ ਹੁੰਦਾ ਹੈ।

ਸਿੱਖ ਧਰਮ ਵਿਚ ਐਸਾ ਹੀ ਇਕ ਲ਼ਫ਼ਜ਼ ਹੈ 'ਚੜ੍ਹਦੀ ਕਲਾ'। ਵੈਸੇ ਕਿਸੇ ਵੀ ਸਿੱਖ ਨੂੰ ਇਹ ਲਫ਼ਜ਼ ਸੁਣਦੇ ਸਾਰ ਮੌਕੇ ਅਨੁਸਾਰ ਇਸ ਦਾ ਪੂਰਾ-ਪੂਰਾ ਮਤਲਬ ਅਤੇ ਮਹਾਨਤਾ ਸਮਝ ਵਿਚ ਆ ਜਾਂਦੀ ਹੈ। ਪਰ ਮੈਂ ਸਮਝਦਾ ਹਾਂ ਕਿ ਇਸ ਮਹਾਨ ਸ਼ਬਦ ਦਾ ਜਿੰਨਾ ਮਹਾਨ ਮਤਲਬ ਅਸਲ ਵਿਚ ਹੈ, ਉਸ ਨੂੰ ਲਿਖਣ ਲਈ ਕਿਸੇ ਵੀ ਭਾਸ਼ਾ ਦੇ ਲ਼ਫ਼ਜ਼ ਅਧੂਰੇ ਜਿਹੇ ਜਾਪਦੇ ਹਨ।

ਚੜ੍ਹਦੀ ਕਲਾ ਲ਼ਫ਼ਜ਼ ਸਿੱਖ ਧਰਮ ਵਿਚ ਉੱਚੀ ਮਾਨਸਿਕ ਦਸ਼ਾ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ (Being in high spirits)। ਅਸਲ ਵਿਚ ਇਹ ਲ਼ਫ਼ਜ਼ ਆਤਮਿਕ ਖੇੜੇ, ਮਾਨਸਿਕ ਤਸੱਲੀ, ਦਿਲੀ ਸ਼ੁਕਰਾਨੇ, ਮਿੱਠੇ ਭਾਣੇ, ਡੂੰਘੀ ਖੁਸ਼ੀ, ਸੰਪੂਰਨ ਬੇਪਰਵਾਹੀ, ਨਿਡਰਤਾ, ਅਧਿਆਤਮਕ ਅਨੰਦ, ਤਾਕਤ, ਜਿੱਤ, ਅਡੋਲਤਾ, ਸੰਪੂਰਨਤਾ, ਪ੍ਰਾਪਤੀ, ਤੰਦਰੁਸਤੀ ਜਿਹੀਆਂ ਭਾਵਨਾਵਾਂ ਜਾਂ ਹਾਲਾਤਾਂ ਅਤੇ ਹਾਲਤਾਂ ਨੂੰ ਪ੍ਰਗਟਾਉਣ ਲਈ ਵਰਤਿਆ ਜਾਂਦਾ ਹੈ।

ਇੰਞ ਪ੍ਰਤੀਤ ਹੁੰਦਾ ਹੈ ਕਿ ਚੜ੍ਹਦੀ ਕਲਾ ਜੋ ਅਸਲ ਵਿਚ ਉਹ ਉੱਚੀ ਮਾਨਸਿਕ ਅਵਸਥਾ ਹੈ ਜੋ ਕੇਵਲ ਸਿੱਖਾਂ ਦੀ ਝੋਲੀ ਵਿਚ, ਜਿਵੇਂ ਖੁਦ ਵਾਹਿਗੁਰੂ ਨੇ ਆਪਣੀ ਮਿਹਰ ਸਦਕਾ ਪਾਈ ਹੋਵੇ। ਚੜ੍ਹਦੀ ਕਲਾ ਬਿਨਾਂ ਸ਼ਾਇਦ ਸਿੱਖ 'ਸਿੱਖ' ਹੀ ਨਾ ਹੁੰਦਾ ਅਤੇ ਜੇ ਚੜ੍ਹਦੀ ਕਲਾ ਸਿੱਖਾਂ ਕੋਲ ਨਾ ਹੁੰਦੀ ਤਾਂ ਇਨ੍ਹਾਂ ਦੀ ਇਤਨੀ ਚੜ੍ਹਦੀ ਕਲਾ ਵੀ ਨਾ ਹੁੰਦੀ। ਮੈਂ ਸਮਝਦਾ ਹਾਂ ਕਿ ਜੋ ਸਿੱਖ ਕਦੀ ਚੜ੍ਹਦੀ ਕਲਾ ਨੂੰ ਨਹੀਂ ਸਮਝਦਾ ਅਤੇ ਮਾਣਦਾ ਤਾਂ ਉਹ ਜ਼ਰੂਰ ਹੀ ਮਾਨਸਿਕ ਰੋਗੀ ਹੁੰਦਾ ਹੈ ਜਾਂ ਫਿਰ ਬੜੀ ਅਸਾਨੀ ਨਾਲ ਮਾਨਸਿਕ ਰੋਗ ਦਾ ਸ਼ਿਕਾਰ ਹੋ ਸਕਦਾ ਹੈ। ਮੈਨੂੰ ਮਾਫ਼ ਕਰਨਾ ਉਹ ਸਿੱਖ ਅਖਵਾਉਣ ਦਾ ਅਧਿਕਾਰੀ ਹੀ ਨਹੀਂ ਹੋ ਸਕਦਾ।

** ਮਿਸੀਸਾਗਾ, ਕੈਨੇਡਾ।*

ਮਨ ਦੀ ਚੜ੍ਹਦੀ ਕਲਾ ਵਿਚ ਉਹ ਤਾਕਤ ਹੈ ਜੋ ਗਿੱਦੜ ਨੂੰ ਸ਼ੇਰ, ਬੀਮਾਰ ਨੂੰ ਤੰਦਰੁਸਤ, ਬਲਹੀਨ ਨੂੰ ਬਲਵਾਨ, ਕਮਜ਼ੋਰ ਨੂੰ ਭਲਵਾਨ, ਗ਼ਰੀਬ ਨੂੰ ਅਮੀਰ, ਭਿਖਾਰੀ ਨੂੰ ਰਾਜਾ, ਸਵਾਰਥੀ ਨੂੰ ਪਰਉਪਕਾਰੀ, ਉਦਾਸ ਨੂੰ ਖੁਸ਼, ਅਸਹਿਣਸ਼ੀਲ ਨੂੰ ਸਹਿਣਸ਼ੀਲ, ਜਕੜੇ ਨੂੰ ਬੰਧਨ-ਮੁਕਤ, ਤੰਗਦਿਲ ਨੂੰ ਖੁੱਲ੍ਹਦਿਲਾ ਅਤੇ ਅਕ੍ਰਿਤਘਣ ਨੂੰ ਧੰਨਵਾਦੀ ਬਣਾ ਦਿੰਦੀ ਹੈ। ਗੱਲ ਕੀ ਅਸੰਭਵ ਨੂੰ ਸੰਭਵ ਕਰ ਦੇਣ ਦੀ ਕਰਾਮਾਤ ਕੇਵਲ ਮਨ ਦੀ ਚੜ੍ਹਦੀ ਕਲਾ ਦੀ ਹੀ ਕਰਾਮਾਤ ਹੈ। ਇਹ ਉਹ ਤਾਕਤ ਹੈ ਜੋ ਨਿਰਭਉ ਅਤੇ ਨਿਰਵੈਰ ਬਣਾ ਕੇ ਬਦ ਤੋਂ ਬਦਤਰ ਹਾਲਾਤਾਂ ਵਿਚ ਵੀ ਸਿੱਖਾਂ ਨੂੰ ਲਗਾਤਾਰ ਆਪਣੇ ਧਾਰਮਿਕ, ਆਰਥਿਕ, ਸਭਿਆਚਾਰਕ ਅਤੇ ਪਰਵਾਰਿਕ ਖੇਤਰ ਵਿਚ ਤਰੱਕੀ ਕਰਦੇ ਰਹਿਣ ਦੀ ਸਮਰੱਥਾ ਬਖਸ਼ਦੀ ਹੈ। ਸਖ਼ਤ ਮਿਹਨਤ, ਉੱਚਾ ਆਚਰਣ, ਦ੍ਰਿੜ੍ਹ ਵਿਸ਼ਵਾਸ ਅਤੇ ਜ਼ੁਲਮ ਦੇ ਵਿਰੁੱਧ ਡੱਟ ਕੇ ਖੜ੍ਹੇ ਹੋਣ ਦੀ ਤਾਕਤ, ਮਨ ਦੀ ਚੜ੍ਹਦੀ ਕਲਾ ਬਿਨਾਂ ਸੰਭਵ ਨਹੀਂ ਹੋ ਸਕਦੇ।

ਸਵੈ-ਨਿਰਭਰ ਹੋਣ ਵਿਚ ਮਨ ਦੀ ਚੜ੍ਹਦੀ ਕਲਾ ਹੀ ਸਹਾਇਤਾ ਕਰਦੀ ਹੈ ਅਤੇ ਚੜ੍ਹਦੀ ਕਲਾ ਦੀ ਹੀ ਕਰਾਮਾਤ ਹੈ ਕਿ ਕੋਈ ਸਿੱਖ ਭਿਖਾਰੀ ਨਹੀਂ ਹੈ ਸਗੋਂ ਹਰੇਕ ਸਿੱਖ ਆਪਣੇ ਵਿੱਤ ਅਨੁਸਾਰ ਆਪਣੀ ਕਿਰਤ-ਕਮਾਈ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰਨ ਅਤੇ ਗੁਰੂ ਭੇਟਾ ਕਰਨ ਤੋਂ ਵੀ ਪਿੱਛੇ ਨਹੀਂ ਹਟਦਾ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*

*(ਪੰਨਾ ੧੨੪੫)*

ਹਥਹੁ ਦੇ ਕੈ ਭਲਾ ਮਨਾਇ॥ ਅਤੇ 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਜਿਹੇ ਬਚਨਾਂ ਦੁਆਰਾ ਬਖਸ਼ੀ ਚੜ੍ਹਦੀ ਕਲਾ ਸਦਕਾ ਹੀ ਸਿੱਖ ਧਰਮ ਵਿਚ ਅਤੁੱਟ ਲੰਗਰ ਅਤੇ ਨਿਆਸਰਿਆਂ ਦੇ ਇਲਾਜ ਹਿਤ ਭੇਟਾ-ਰਹਿਤ ਹਸਪਤਾਲਾਂ ਅਤੇ ਯਤੀਮਖਾਨਿਆਂ ਜਿਹੀਆਂ ਸੰਸਥਾਵਾਂ ਹੋਂਦ ਵਿਚ ਆਈਆਂ ਅਤੇ ਬੜੀ ਆਨ-ਸ਼ਾਨ ਚੱਲ ਰਹੀਆਂ ਹਨ।

ਕੈਨੇਡਾ ਦੇ ਇਕ ਗੁਰਦੁਆਰਾ ਸਾਹਿਬ ਵਿਚ ਲੰਗਰ ਤੋਂ ਪ੍ਰਭਾਵਿਤ ਹੋ ਕੇ ਇੱਥੋਂ ਦੀ ਇਕ ਮੰਤਰੀ ਗੋਰੀ ਇਹ ਕਹਿਣ ਤੋਂ ਬਿਨਾਂ ਰਹਿ ਨ ਸਕੀ ਕਿ 'ਦੁਨੀਆਂ ਭਾਵੇਂ ਭੁੱਖ ਨਾਲ ਮਰ ਜਾਏ, ਪਰ ਸਿੱਖ ਕੌਮ ਕਦੀ ਭੁੱਖ ਕਾਰਨ ਨਹੀਂ ਮਰ ਸਕਦੀ'।

ਮਨ ਦੀ ਚੜ੍ਹਦੀ ਕਲਾ ਨੇ ਸਿੱਖਾਂ ਨੂੰ ਐਸੀ ਨਿਡਰਤਾ ਬਖਸ਼ੀ ਕਿ ਇਹ ਆਦਿ-ਕਾਲ ਤੋਂ ਸਮੇਂ ਦੀ ਜ਼ਾਲਮ ਹਕੂਮਤ ਨਾਲ ਟੱਕਰ ਲੈਣ ਤੋਂ ਕਦੇ ਪਿੱਛੇ ਨਹੀਂ ਹਟੇ। ਮਨ ਦੀ ਚੜ੍ਹਦੀ ਕਲਾ ਕਾਰਨ ਸਿੱਖ ਗ਼ਰੀਬੀ, ਭੁੱਖ ਅਤੇ ਸਰੀਰਿਕ ਤਸੀਹੇ ਝੱਲਦੇ ਹੋਏ ਚਾਰੇ ਪਾਸੇ ਦੁਸ਼ਮਣਾਂ ਦੇ ਘੇਰੇ ਤੋੜਦੇ ਹੋਏ ਆਪਣੀ ਹੋਂਦ ਅਤੇ ਵਿਲੱਖਣਤਾ ਨੂੰ ਬਚਾ ਕੇ ਅੱਜ ਸਾਰੇ ਸੰਸਾਰ ਦੇ ਲੋਕਾਂ ਨੂੰ ਆਪਣੀ ਖਾਸ ਹੋਂਦ, ਪਹਿਚਾਣ ਅਤੇ ਜੁਝਾਰੂ ਗੁਣ ਦੱਸਣ ਵਿਚ ਕਾਮਯਾਬ ਹੋਏ ਅਤੇ ਹੋ ਰਹੇ ਹਨ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* *(ਪੰਨਾ ੧੧੦੫)*

ਚੜ੍ਹਦੀ ਕਲਾ ਹੀ ਧਰਮ ਹਿੱਤ ਅਤੇ ਪਰਉਪਕਾਰ ਹਿੱਤ ਜੰਗ ਕਰਨ ਵਾਲੇ ਨੂੰ ਅਸਲੀ ਸੂਰਮਾ ਐਲਾਨ ਕਰਦੀ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* (ਪੰਨਾ ੧੧੦੫)

ਸਮਾਜਿਕ ਕੁਰੀਤੀਆਂ ਅਤੇ ਗਿਰੇ ਹੋਏ ਇਖ਼ਲਾਕ ਅਤੇ ਧਾਰਮਿਕ ਸੋਸ਼ਣ ਅਰਥਾਤ ਮਜ਼੍ਹਬੀ ਤੰਗਦਿਲੀ ਦੇ ਖਿਲਾਫ਼ ਜੰਗ ਦੀ ਸ਼ੁਰੂਆਤ ਅਤੇ ਯਥਾਰਥਕ ਧਾਰਮਿਕ ਗੁਣਾਂ ਨੂੰ ਅਪਣਾਉਣ ਦੇ ਪੈਗ਼ਾਮ ਦੇਣ ਦੀ ਜ਼ੁੱਰਅਤ, ਗੁਰੂ ਨਾਨਕ ਸਾਹਿਬ ਜੀ ਦੀ ਚੜ੍ਹਦੀ ਕਲਾ ਦੀ ਹੀ ਪ੍ਰਤੀਕ ਹੈ ਕਿ ਬਚਪਨ ਵਿਚ ਹੀ ਗੁਰੂ ਨਾਨਕ ਸਾਹਿਬ ਪਾਂਧੇ ਤੋਂ ਏਕੇ (੧) ਦਾ ਅਰਥ ਪੁੱਛਦੇ ਹਨ ਅਤੇ ਪੰਡਤ ਨੂੰ ਜੰਞੂ ਦੇ ਜ਼ਰੂਰੀ ਗੁਣ ਦੱਸਦੇ ਹਨ ਅਤੇ ਐਸੇ ਦੈਵੀ ਗੁਣਾਂ ਵਾਲਾ ਜੰਞੂ ਧਾਰਨ ਕਰਨ ਵਾਲੇ ਨੂੰ ਧੰਨਤਾ ਦੇ ਯੋਗ ਦੱਸਦੇ ਹਨ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥* (ਪੰਨਾ ੪੭੧)

ਮਾਨਸਿਕ ਚੜ੍ਹਦੀ ਕਲਾ ਦੁਆਰਾ ਬਖ਼ਸ਼ਿਸ਼ ਨਿਡਰਤਾ ਅਤੇ ਦਲੇਰੀ ਹੀ ਸੀ ਜਿਸ ਨੇ ਸਮੇਂ ਦੇ ਮਹਾਰਾਜੇ ਨੂੰ ਸੰਗਤ ਤੋਂ ਪਹਿਲਾਂ ਪੰਗਤ ਵਿਚ ਬੈਠ ਅਹੰਕਾਰ ਖ਼ਤਮ ਕਰਨ ਲਈ ਮਜਬੂਰ ਕਰਨ ਦੀ ਜ਼ੁਰੱਅਤ ਕੀਤੀ; ਜ਼ਾਲਮ ਰਾਜਿਆਂ ਤੇ ਵਜ਼ੀਰਾਂ ਦੀ ਤੁਲਨਾ ਸ਼ੀਂਹ ਅਤੇ ਕੁੱਤਿਆਂ ਨਾਲ ਕਰਕੇ ਜ਼ੁਲਮ ਵਿਰੁੱਧ ਅਵਾਜ਼ ਉਠਾਈ ਅਤੇ ਜ਼ਾਲਮ ਹਾਕਮ ਨੂੰ ਲਿਖਤੀ ਰੂਪ ਵਿਚ ਜ਼ਫ਼ਰਨਾਮੇ ਜਿਹਾ ਨਿਡਰਤਾ ਤੇ ਸੱਚਾਈ ਭਰਿਆ ਪੱਤਰ ਲਿਖ ਕੇ ਉਸ ਨੂੰ ਲਾਹਨਤ ਪਾਉਣ ਦਾ ਹੀਆ ਕੀਤਾ। ਚੜ੍ਹਦੀ ਕਲਾ ਹੀ ਹੈ ਜੋ ਸਿੱਖਾਂ ਨੂੰ ਸੁਖ ਅਤੇ ਦੁੱਖ ਅਤੇ ਮਾਨ ਅਤੇ ਅਪਮਾਨ ਦੀ ਅਵਸਥਾ ਵਿਚ ਵਿਚਲਿਤ ਹੋਣ ਤੋਂ ਬਚਾਉਂਦੀ ਹੈ ਅਤੇ ਖੁਸ਼ੀ ਅਤੇ ਗ਼ਮੀ ਦੀ ਅਵਸਥਾ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਦਿੰਦੀ ਹੈ। ਨਹੀਂ ਤਾਂ ਆਮ ਮਨੁੱਖ ਨੂੰ ਇਹ ਦੁਨਿਆਵੀ ਹਾਲਾਤ ਬੜੀ ਅਸਾਨੀ ਨਾਲ ਮਾਨਸਿਕਹੀਣਤਾ (Mental Depression), ਅਹੰਕਾਰ ਅਤੇ ਪਾਪ-ਬਿਰਤੀ ਜਿਹੇ ਮਾਨਸਿਕ ਰੋਗਾਂ ਦਾ ਸ਼ਿਕਾਰ ਕਰ ਸਕਦੇ ਹਨ।

ਮਨ ਦੀ ਚੜ੍ਹਦੀ ਕਲਾ ਵੱਲੋਂ ਬਖ਼ਸ਼ੀ ਸਹਿਨਸ਼ੀਲਤਾ ਦੀ ਇਸ ਤੋਂ ਉੱਤੇ ਕੋਈ ਹੋਰ ਮਿਸਾਲ ਦੁਨੀਆਂ ਦੇ ਕਿਸੇ ਇਤਿਹਾਸ ਵਿਚ ਲੱਭਣੀ ਮੁਸ਼ਕਿਲ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀ ਤਵੀ 'ਤੇ ਬੈਠ, ਸੀਸ ਵਿਚ ਤੱਤਾ ਰੇਤਾ ਪੁਆਉਂਦੇ ਹੋਏ ਵੀ ਆਖਦੇ ਹਨ:

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥* (ਪੰਨਾ ੩੯੪)

ਮਨ ਦੀ ਐਸੀ ਚੜ੍ਹਦੀ ਕਲਾ ਕਿ ਬਾਲ ਸ੍ਰੀ ਗੋਬਿੰਦ ਰਾਏ ਜੀ ਆਪਣੇ ਪਿਤਾ ਨੂੰ ਪ੍ਰੇਰਦੇ ਹਨ ਅਤੇ ਫਿਰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਖੁਦ ਚੱਲ ਕੇ ਪੂਰਨ ਨਿਰਭੈਤਾ ਦੀ ਮਾਨਸਿਕ-ਆਤਮਿਕ ਅਵਸਥਾ ਨੂੰ ਕਾਇਮ ਰੱਖਦਿਆਂ ਆਪਣਾ ਸੀਸ

ਭੇਟ ਕਰਦੇ ਹਨ ਅਤੇ ਇਸ ਨਿਰਭੈਤਾ ਭਰਪੂਰ ਵਿਸਮਾਦੀ ਕਾਰਨਾਮੇ ਨੂੰ ਅੰਜਾਮ ਦਿੰਦਿਆਂ ਸੀਅ ਤਕ ਨਹੀਂ ਕਰਦੇ। ਐਸਾ ਪਰਉਪਕਾਰੀ ਸੁਭਾਅ ਮਨ ਦੀ ਚੜ੍ਹਦੀ ਕਲਾ ਨਹੀਂ ਤਾਂ ਹੋਰ ਕੀ ਹੈ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਪਿਤਾ ਜੀ ਦੀ ਚੜ੍ਹਦੀ ਕਲਾ ਦੀ ਮਾਨਸਿਕ ਆਤਮਿਕ ਅਵਸਥਾ ਨੂੰ ਪ੍ਰਤੀਬਿੰਬਤ ਕਰਦਿਆਂ 'ਬਚਿੱਤ੍ਰ ਨਾਟਕ' ਵਿਚ ਲਿਖਦੇ ਹਨ:

*ਸਾਧਨ ਹੇਤ ਇਤੀ ਜਿਨ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥*

ਫਿਰ ਸਿੱਖਾਂ ਦੀ ਚੜ੍ਹਦੀ ਕਲਾ ਵੇਖੋ ਕਿ ਜ਼ਾਲਮ ਰਾਜੇ ਨੂੰ ਆਪਣੀ ਸ਼ਹੀਦੀ ਵੇਲੇ ਆਖਰੀ ਖਾਹਿਸ਼ ਦੱਸਦੇ ਹਨ ਕਿ ਸਾਡੇ ਮੂੰਹ ਗੁਰੂ ਵੱਲ ਹੋਣ, ਹੋਰ ਕੁਝ ਨਹੀਂ। ਆਪ ਸਭ ਜਾਣੂ ਹੋ ਕਿ ਇਹ ਸ਼ਹੀਦੀ ਸਾਕਾ ਗੁਰੂ ਜੀ ਦੇ ਨਿਰਭੈਤਾ ਭਰਪੂਰ ਕਾਰਨਾਮੇ ਤੋਂ ਪਹਿਲਾਂ ਉਨ੍ਹਾਂ ਦੇ ਤਿੰਨ ਸਿੱਖਾਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੇ ਵਰਤਾਇਆ। ਮਨ ਦੀ ਚੜ੍ਹਦੀ ਕਲਾ ਛੋਟੇ-ਛੋਟੇ ਬੱਚਿਆਂ ਨੂੰ ਵੀ ਜ਼ੁਲਮ ਦੇ ਖਿਲਾਫ ਡੱਟ ਕੇ ਰਹਿਣ ਦੀ ਤਾਕਤ ਬਖਸ਼, ਦੁਨੀਆਂ ਵਿਚ ਵਿਲੱਖਣ ਉਦਾਹਰਣ ਦਿੰਦੀ ਹੈ। ਛੋਟੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਸਾਕਾ ਇਸ ਦੀ ਮੂੰਹੋਂ-ਬੋਲਦੀ ਮਿਸਾਲ ਹੈ। ਇਹ ਮਨ ਦੀ ਚੜ੍ਹਦੀ ਕਲਾ ਹੀ ਹੈ ਕਿ ਜਿਸ ਰਾਜ-ਭਾਗ ਕਾਰਨ ਦੁਨੀਆਂ ਤਰਲੋਮੱਛੀ ਹੋਈ ਫਿਰਦੀ ਹੈ ਅਤੇ ਜਿਸ ਅਖੌਤੀ ਸ਼ਕਤੀ ਨੂੰ ਪਾਉਣ ਲਈ ਦੂਸਰੇ ਧਰਮਾਂ ਵਾਲੇ ਤਰਲੇ ਕਰਦੇ ਫਿਰਦੇ ਹਨ, ਉਸ ਰਾਜ ਅਤੇ ਸ਼ਕਤੀ ਨੂੰ ਪਵਿੱਤਰ ਬਾਣੀ, ਵਾਹਿਗੁਰੂ ਦੇ ਚਰਨਾਂ ਦੀ ਪ੍ਰੀਤ ਬਦਲੇ ਠੁਕਰਾ ਦਿੰਦੀ ਹੈ:

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥*

*(ਪੰਨਾ ੫੩੪)*

ਮਨ ਦੀ ਚੜ੍ਹਦੀ ਕਲਾ ਸਿੱਖ ਨੂੰ ਮਰਨ ਦਾ ਚਾਅ ਤਕ ਬਖਸ਼ਿਸ਼ ਕਰ ਦਿੰਦੀ ਹੈ, ਬਸ਼ਰਤੇ ਕਿ ਇਹ ਮੌਤ ਪ੍ਰਭੂ ਦੇ ਦਰ ਨਾਲ ਜੋੜ ਦੇਵੇ:

*ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥ (ਪੰਨਾ ੧੩੬੭)*

ਮਨ ਦੀ ਚੜ੍ਹਦੀ ਕਲਾ ਹੀ ਸਿੱਖ ਨੂੰ ਦੇਵਤਿਆਂ ਦੀ ਪੂਜਾ ਛੱਡ, ਇੱਕ ਅਕਾਲ ਪੁਰਖ ਨਾਲ ਦਿਲੀ ਸਾਂਝ ਪਾ ਕੇ ਸ਼ਬਦ ਦਾ ਪਰਚਾ ਪਾਉਣ ਦੀ ਰਹਿਤ ਮਰਯਾਦਾ ਦਾ ਧਾਰਨੀ ਬਣਾਉਂਦੀ ਹੈ; ਨਹੀਂ ਤਾਂ ਸਿੱਖ ਵੀ ਕਿਸੇ ਦੇਵਤੇ ਤੋਂ ਧਨ, ਕਿਸੇ ਹੋਰ ਤੋਂ ਔਲਾਦ ਅਤੇ ਫਿਰ ਕਿਸੇ ਹੋਰ ਤੋਂ ਕੋਈ ਹੋਰ ਦੁਨਿਆਵੀ ਸੁਖ ਮੰਗਣ ਲਈ ਤਰਲੇ ਕਰਦੇ ਫਿਰਦੇ ਵਿਖਾਈ ਦਿੰਦੇ। ਪਰ ਚੜ੍ਹਦੀ ਕਲਾ ਨੇ ਐਲਾਨ ਕਰ ਦਿੱਤਾ ਕਿ ਹੇ ਪਰਮਾਤਮਾ! ਜੇ ਤੂੰ ਮੇਰੇ ਵੱਲ ਹੈ ਤਾਂ ਮੈਨੂੰ ਤੈਥੋਂ ਹੀ ਸਭ ਕੁਝ ਮਿਲ ਜਾਵੇਗਾ ਕਿਉਂਕਿ ਮੈਂ ਤਾਂ ਹੈ ਹੀ ਤੇਰਾ ਹਾਂ। ਮੈਨੂੰ ਪੈਸੇ ਦੀ ਘਾਟ ਨਹੀਂ ਰਹੇਗੀ, ਸਾਰੀ ਲੋਕਾਈ ਮੇਰੀ ਸੇਵਾ ਕਰੇਗੀ, ਸਾਰੇ ਵੈਰੀ ਵੀ ਮਿੱਤਰਾਂ ਸਮਾਨ ਹੋ ਜਾਣਗੇ ਤੇ ਮੇਰਾ ਕੋਈ ਮੰਦਾ ਵੀ ਨਹੀਂ ਮੰਗੇਗਾ, ਮੈਥੋਂ ਕੋਈ ਲੇਖਾ ਵੀ ਨਹੀਂ ਮੰਗੇਗਾ, ਕਿਉਂਕਿ ਆਪਣੇ ਪਿਆਰ ਸਦਕਾ ਤੂੰ ਮੈਨੂੰ ਬਖਸ਼ਿਸ਼ਾਂ ਕਰ ਦਏਂਗਾ। ਫਿਰ ਚੜ੍ਹਦੀ ਕਲਾ ਇਸ ਨੂੰ ਗੁਰੂ ਦੇ ਮਿਲਾਪ ਦੇ ਸੁਖ ਅਨੰਦ ਬਖਸ਼ਿਸ਼ ਕਰ, ਇਸ ਦੇ

ਸਭ ਕਾਰਜ ਸੁਆਰਨ ਵਿਚ ਸਹਾਈ ਹੁੰਦੀ ਹੈ:

*ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥*
*ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥*
*ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥*
*ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥*
*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥*
*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*
*ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥*
*ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥* *(ਪੰਨਾ ੧੦੯੬)*

ਚੜ੍ਹਦੀ ਕਲਾ ਸਿੱਖ ਨੂੰ ਅਕਾਲ ਪੁਰਖ ਨੂੰ ਆਪਣੇ ਮਾਤਾ-ਪਿਤਾ, ਭੈਣ-ਭਰਾ ਅਤੇ ਹੋਰ ਅੰਗ-ਸਾਕ ਰਿਸ਼ਤਿਆਂ ਵਾਂਗੂ ਹਰ ਸਮੇਂ ਆਪਣੇ ਅੰਗ-ਸੰਗ ਮਹਿਸੂਸ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਹਰੇਕ ਡਰ ਤੋਂ ਬਚਾਉਂਦੀ ਹੈ:

*ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥*
*ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥*
*ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥* *(ਪੰਨਾ ੧੦੩)*

ਮਨ ਦੀ ਚੜ੍ਹਦੀ ਕਲਾ ਕਾਰਨ ਸਿੱਖ ਗੁਰੂ ਦੀ ਥਾਪੀ ਲੈ ਕੇ ਪੰਜ ਵਿਕਾਰਾਂ ਰੂਪੀ ਭਲਵਾਨਾਂ ਦਾ ਮੁਕਾਬਲਾ ਕਰਨ ਦੇ ਸਮਰੱਥ ਹੋ ਜਾਂਦਾ ਹੈ ਅਤੇ ਉਨ੍ਹਾਂ ਉੱਪਰ ਆਪਣੀ ਜਿੱਤ ਪ੍ਰਾਪਤ ਕਰ ਸਕਦਾ ਹੈ:

*ਹਉ ਗੋਸਾਈ ਦਾ ਪਹਿਲਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥*
*ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥੧੭॥*
*ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥*
*ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥* *(ਪੰਨਾ ੭੪)*

ਚੜ੍ਹਦੀ ਕਲਾ ਨੇ ਹੀ ਸਿੱਖਾਂ ਨੂੰ ਦੁਨਿਆਵੀ ਰੰਗਾਂ ਦੀ ਹੋਲੀ ਦੀ ਬਜਾਇ ਪਰਮਾਤਮਾ ਦੇ ਪਿਆਰ ਦੇ ਰੰਗ ਵਿਚ ਉਸ ਦੇ ਪਿਆਰੇ ਸੰਤਾਂ ਨਾਲ ਖੇਡਿਆ ਜਾਣ ਵਾਲਾ ਹੋਲਾ ਮਹੱਲਾ ਬਖਸ਼ਿਸ਼ ਕੀਤਾ:

*ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥*

ਚੜ੍ਹਦੀ ਕਲਾ ਹੀ ਸਿੱਖਾਂ ਨੂੰ ਅਖੌਤੀ ਕ੍ਰੋਧਵਾਨ ਦੇਵੀ-ਦੇਵਤਿਆਂ ਦੇ ਸਰਾਪ ਦੀ ਪਰਵਾਹ ਨਾ ਕਰਦੇ ਹੋਏ ਉਨ੍ਹਾਂ ਤੋਂ ਡਰਦੇ ਮਾਰੇ ਉਨ੍ਹਾਂ ਦੀ ਪੂਜਾ ਕਰਨ ਤੋਂ ਵਰਜ ਕੇ ਇਹ ਵਿਸ਼ਵਾਸ਼ ਦ੍ਰਿੜ੍ਹ ਕਰਵਾਉਂਦੀ ਹੈ ਕਿ ਅਕਾਲ ਪੁਰਖ ਦੀ ਪੂਜਾ ਬਿਨਾਂ ਹੋਰ ਕੋਈ ਸੇਵਾ ਪ੍ਰਵਾਨ ਨਹੀਂ:

*ਤੋਰਉ ਨ ਪਾਤੀ ਪੂਜਉ ਨ ਦੇਵਾ॥*
*ਰਾਮ ਭਗਤਿ ਬਿਨੁ ਨਿਹਫਲ ਸੇਵਾ॥* *(ਪੰਨਾ ੧੧੫੮)*

ਮਾਨਸਿਕ ਚੜ੍ਹਦੀ ਕਲਾ ਨੇ ਹੀ ਸਿੱਖਾਂ ਨੂੰ ਮੜ੍ਹੀ ਤੇ ਕਬਰ-ਪੂਜਾ ਜਿਹੀਆਂ ਧਾਰਮਿਕ ਅਤੇ ਸਮਾਜਿਕ ਕੁਰੀਤੀਆਂ ਤੋਂ ਗੁਰੇਜ਼ ਕਰਨ ਦੀ ਸੋਚ ਬਖਸ਼ਿਸ਼ ਕੀਤੀ ਅਤੇ ਇਨ੍ਹਾਂ ਤੋਂ ਦੂਰ ਰਹਿਣ ਲਈ ਪ੍ਰੇਰਿਤ ਕੀਤਾ, ਨਹੀਂ ਤਾਂ ਬਹੁਤ ਸਾਰੇ ਲੋਕ ਮੋਇਆਂ ਹੋਇਆਂ ਤੋਂ ਡਰਦੇ ਅੱਜਕਲ੍ਹ ਵੀ ਵੱਡੇ-ਵਡੇਰਿਆਂ ਦੀਆਂ ਕਬਰਾਂ ਅਤੇ ਮੜ੍ਹੀਆਂ-ਮੱਠ ਪੂਜਣ ਲਈ ਮਜਬੂਰ ਦਿੱਸਦੇ ਹਨ।

ਚੜ੍ਹਦੀ ਕਲਾ ਖਾਲਸੇ ਨੂੰ ਨਿੱਤ ਧਰਮ ਹਿਤ ਜੰਗਾਂ ਕਰਨ ਲਈ ਘੋੜੇ ਦੀ ਸਵਾਰੀ ਕਰਨ ਲਈ ਪ੍ਰੇਰਿਤ ਕਰਦਿਆਂ ਹੋਇਆਂ, ਇਸ ਜੁਝਾਰੂ ਸੁਭਾਅ ਨੂੰ ਖਾਲਸੇ ਦੀ ਪਰਿਭਾਸ਼ਾ ਹੀ ਬਣਾ ਦਿੰਦੀ ਹੈ:

*ਖਾਲਸਾ ਸੋ ਜੋ ਚੜ੍ਹੈ ਤੁਰੰਗ। ਖਾਲਸਾ ਸੋ ਜੋ ਕਰੇ ਨਿੱਤ ਜੰਗ।*

ਚੜ੍ਹਦੀ ਕਲਾ ਵਿਚ ਰਹਿਣਾ ਅਸਲ ਵਿਚ ਸਿੱਖੀ ਸੁਭਾਅ ਦਾ ਜ਼ਰੂਰੀ ਹਿੱਸਾ ਹੈ ਅਤੇ ਸਿੱਖ ਜੀਵਨ ਦੇ ਹਰ ਪੜਾਅ ਵਿਚ ਸਫਲਤਾ ਪ੍ਰਾਪਤ ਕਰਨ ਅਤੇ ਜੀਵਨ ਦੇ ਹਰ ਦੁੱਖ ਨੂੰ ਬਰਦਾਸ਼ਤ ਕਰਨ ਦੇ ਕਾਬਲ ਬਣਾਉਣ ਵਿਚ ਸਹਾਈ ਹੁੰਦਾ ਹੈ। ਚੜ੍ਹਦੀ ਕਲਾ ਬਿਨਾਂ ਸ਼ਾਇਦ ਸਿੱਖ ਹੋਣ ਦੇ ਮਾਣ ਤੋਂ ਵੀ ਇਸ ਨੂੰ ਵਾਂਝੇ ਹੋਣਾ ਪੈ ਜਾਏਗਾ। ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਨੂੰ ਕਿਸੇ ਤਰ੍ਹਾਂ ਦੀ ਭੁੱਖ ਜਾਂ ਦੁੱਖ ਦੀ ਅਵਸਥਾ ਵੀ ਪ੍ਰੇਸ਼ਾਨ ਨਹੀਂ ਕਰ ਸਕਦੀ:

*ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥*
*ਤੂੰ ਮਨਿ ਵਸਿਆ ਲਗੈ ਨ ਦੂਖਾ॥* *(ਪੰਨਾ ੩੭੬)*

ਬਾਅਦ ਵਿਚ ਮਨ ਦੀ ਚੜ੍ਹਦੀ ਕਲਾ ਤੋਂ ਉਪਜੀ ਇਹ ਪ੍ਰਭੂ-ਚਰਨਾਂ ਦੀ ਪ੍ਰੀਤ, ਮਨੁੱਖੀ ਮਨ ਦੇ ਕੀਤੇ ਸਾਰੇ ਕੁਕਰਮਾਂ ਦਾ ਸਾਰਾ ਲੇਖਾ-ਜੋਖਾ ਖ਼ਤਮ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਅਧਿਆਤਮ ਦੇ ਧਰਮਰਾਜ ਨੂੰ ਇਸ ਲੇਖੇ ਦਾ ਅਖੌਤੀ ਕਾਗਜ਼ ਪਾੜਨ ਅਤੇ ਉਸ ਧਰਮਰਾਜ ਨਾਲ ਸੰਬੰਧ ਬਣਾਉਣ ਅਤੇ ਧਰਮਰਾਜ ਤਕ ਦੁਆਰਾ ਇਸ ਦਾ ਆਦਰ-ਮਾਣ ਕਰਵਾਉਣ ਵਿਚ ਵੀ ਸਹਾਇਤਾ ਕਰਦੀ ਹੈ:

*ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥*

*(ਪੰਨਾ ੬੯੮)*

ਮਨ ਦੀ ਚੜ੍ਹਦੀ ਕਲਾ ਇਸ ਨੂੰ ਦੁਨਿਆਵੀ ਨਸ਼ਿਆਂ ਦਾ ਗ਼ੁਲਾਮ ਨਾ ਹੋ ਕੇ ਇਸ ਨੂੰ ਪ੍ਰਭ ਦੇ ਨਾਮ ਦੀ ਖੁਮਾਰੀ ਦਾ ਅਨੰਦ ਬਖ਼ਸ਼ਦੀ ਹੈ। ਗੁਰੂ ਨਾਨਕ ਸਾਹਿਬ ਦੇ ਪਵਿੱਤਰ ਨਾਮ ਨਾਲ ਜੁੜਿਆ ਲੋਕ-ਪ੍ਰਚਲਤ ਕਥਨ ਹੈ:

*ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।*

ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਸਾਲਾਨਾ ਸ਼ਹੀਦੀ ਦਿਹਾੜੇ ਮਨਾਉਣ ਤੋਂ ਇਲਾਵਾ ਹਰ ਰੋਜ਼ ਦੋਨੋਂ ਵੇਲੇ ਆਪਣੀ ਅਰਦਾਸ ਵਿਚ ਧਰਮ ਹਿੱਤ ਕੁਰਬਾਨ ਹੋਏ ਸ਼ਹੀਦਾਂ ਨੂੰ ਯਾਦ ਕਰਦੇ ਹਨ ਅਤੇ ਚੜ੍ਹਦੀ ਕਲਾ ਕਾਰਨ ਹੀ ਸਿੱਖ ਵਾਹਿਗੁਰੂ ਤੋਂ ਆਪਣੇ

*(ਬਾਕੀ ਸਫ਼ਾ ੭੭ 'ਤੇ)*

*ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ-੧੯*

# ਸ. ਪ੍ਰੇਮ ਸਿੰਘ ਜੀ 'ਲਾਲਪੁਰਾ'

*-ਸ. ਰੂਪ ਸਿੰਘ**

ਐਮ. ਐਲ. ਏ, ਐਮ. ਐਲ. ਸੀ, ਅਤੇ ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਬਿਰਾਜਮਾਨ ਹੋਣ ਵਾਲੇ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦਾ ਜਨਮ ਸ. ਗੰਡਾ ਸਿੰਘ ਜੀ ਤੇ ਸਰਦਾਰਨੀ ਬਲਵੰਤ ਕੌਰ ਦੇ ਘਰ ੨੯ ਫਰਵਰੀ, ੧੯੨੫ ਨੂੰ ਪਿੰਡ ਲਾਲਪੁਰਾ ਜ਼ਿਲ੍ਹਾ ਅੰਮ੍ਰਿਤਸਰ (ਤਰਨਤਾਰਨ) 'ਚ ਹੋਇਆ। ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਨੇ ਦਸਵੀਂ ਦਾ ਇਮਤਿਹਾਨ ੧੯੪੪ ਈ: 'ਚ ਸ੍ਰੀ ਗੁਰੂ ਅਰਜਨ ਦੇਵ ਖਾਲਸਾ ਹਾਈ ਸਕੂਲ, ਤਰਨਤਾਰਨ ਤੋਂ ਪਾਸ ਕੀਤਾ। ਇਨ੍ਹਾਂ ਨੇ ਖਾਲਸਾ ਕਾਲਜ ਅੰਮ੍ਰਿਤਸਰ'ਚ ਪੜ੍ਹਾਈ ਸਮੇਂ ਖਾਲਸਾ ਕਾਲਜ ਕਬੱਡੀ ਟੀਮ ਦੇ ਕੈਪਟਨ ਤੇ ਬੈਸਟ ਐਥਲੀਟ ਹੋਣ ਦਾ ਦਰਜਾ ਪ੍ਰਾਪਤ ਕੀਤਾ। ਇਸੇ ਸਮੇਂ ਹੀ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਰਗਰਮ ਮੈਂਬਰ ਬਣੇ। ਆਪ ਜੀ ਦਾ ਅਨੰਦ-ਕਾਰਜ ੪ ਜਨਵਰੀ, ੧੯੪੮ ਨੂੰ ਸਰਦਾਰਨੀ ਗੁਰਮੇਜ਼ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਦੋ ਲੜਕਿਆਂ ਅਤੇ ਤਿੰਨ ਲੜਕੀਆਂ ਨੇ ਜਨਮ ਲਿਆ।

ਨਵੀਂ ਚੁਣੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਮੈਂਬਰ ਸਾਹਿਬਾਨ ਦੀ ਇਕੱਤਰਤਾ ੭ ਫਰਵਰੀ, ੧੯੫੫ ਸਮੇਂ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਡਾ. ਨੌਰੰਗਾਬਾਦ ਅੰਮ੍ਰਿਤਸਰ ਹਾਜ਼ਰ ਸਨ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਜਨਰਲ ਇਜਲਾਸ ੧੬ ਅਕਤੂਬਰ, ੧੯੫੫ ਨੂੰ ਸੂਬਕ ਤੇ ਇਲਾਕਾਈ ਵੰਡ ਦੇ ਵਿਰੁੱਧ ਮਤਾ ਪੇਸ਼ ਕੀਤਾ ਜਿਸ ਵਿਚ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਨੇ ਆਪਣੇ ਵਿਚਾਰ ਪੇਸ਼ ਕੀਤੇ।ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦਾ ੦੩ ਦਸੰਬਰ,੧੯੫੭ ਨੂੰ ਜਨਰਲ ਸਮਾਗਮ ਹੋਇਆ, ਜਿਸ ਵਿਚ ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਤੇ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਜਨਰਲ ਸਕੱਤਰ, ਸ਼੍ਰੋਮਣੀ ਕਮੇਟੀ ਚੁਣੇ ਗਏ।

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ੧੬ ਨਵੰਬਰ, ੧੯੫੮ ਦੇ ਸਾਲਾਨਾ ਜਨਰਲ ਸਮਾਗਮ ਸਮੇਂ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਅਹੁਦੇ ਵਾਸਤੇ ਸ. ਜੋਗਿੰਦਰ ਸਿੰਘ ਮੁਕੇਰੀਆਂ ਦੀ ਤਜਵੀਜ਼ 'ਤੇ ਮਾਸਟਰ ਤਾਰਾ ਸਿੰਘ ਜੀ ਦਾ ਨਾਂ ਅਤੇ ਸ. ਕੁੰਦਨ ਸਿੰਘ ਜੀ ਦੀ ਤਜਵੀਜ਼ 'ਤੇ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦਾ ਨਾਂ ਪੇਸ਼ ਹੋਇਆ। ਦੋ ਨਾਮ ਪੇਸ਼ ਹੋਣ ਕਰਕੇ ਵੋਟਾਂ ਪਾਈਆਂ ਗਈਆਂ। ਮਾਸਟਰ ਤਾਰਾ ਸਿੰਘ ਜੀ ਨੂੰ ੭੪ ਵੋਟਾਂ ਤੇ

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੬੭੯*

ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦੇ ਹੱਕ ਵਿਚ ੭੭ ਵੋਟਾਂ ਭੁਗਤੀਆਂ। ਇਸ ਤਰ੍ਹਾਂ ਸ. ਪ੍ਰੇਮ ਸਿੰਘ 'ਲਾਲਪੁਰਾ' ਤਿੰਨ ਵੋਟਾਂ ਦੇ ਫ਼ਰਕ ਨਾਲ ਚੋਣ ਜਿੱਤ ਕੇ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਚੁਣੇ ਗਏ। ਉਪਰੰਤ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦੀ ਪ੍ਰਧਾਨਗੀ 'ਚ ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਰਨਲ ਸਕੱਤਰ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਹੋਈ।

ਸਾਲਾਨਾ ਬਜਟ ਇਜਲਾਸ ੭ ਮਾਰਚ, ੧੯੫੯ ਨੂੰ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦੀ ਪ੍ਰਧਾਨਗੀ ਹੇਠ ਹੋਇਆ ਜਿਸ ਵਿਚ ੧੭੨ ਮੈਂਬਰ ਸ਼੍ਰੋਮਣੀ ਕਮੇਟੀ ਹਾਜ਼ਰ ਸਨ। ਕਾਰਵਾਈ ਅਰੰਭ ਕਰਨ ਤੋਂ ਪਹਿਲਾਂ ਪ੍ਰਧਾਨ ਸਾਹਿਬ ਨੇ ਦੱਸਿਆ ਕਿ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪਹਿਲੇ ੧੬੨ ਮੈਂਬਰ ਸਨ, ਹੁਣ ੨੦੯ ਹੋ ਗਏ ਹਨ। ੪੭ ਮੈਂਬਰ ਸਾਹਿਬਾਨ ਸਾਬਕਾ ਪੈਪਸੂ ਦੇ ਇਲਾਕੇ ਵਿੱਚੋਂ ਲਏ ਗਏ ਹਨ। ਉਨ੍ਹਾਂ ਨਵੇਂ ਆਏ ਮੈਂਬਰ ਸਾਹਿਬਾਨ ਦਾ ਹਾਰਦਿਕ ਸਵਾਗਤ ਕੀਤਾ। ਉਪਰੰਤ ਆਲ ਇੰਡੀਆ ਸਿੱਖ ਗੁਰਦੁਆਰਾ ਬਿਲ ਸੰਬੰਧੀ ਆਈਟਮ ਪੇਸ਼ ਹੋਣ 'ਤੇ ਕਰਾਰ ਪਾਇਆ ਕਿ ਗੁਰਦੁਆਰਾ ਬਿਲ ਦੀ ਨਵੀਂ ਅਮੈਂਡਮੈਂਟ ਦੇ ਮੁਤਾਬਿਕ ਜੋ ਨਵੀਂ ਸ਼ਰਤ ਲਾਈ ਗਈ ਹੈ, ਕਿ ਗੁਰਦੁਆਰਾ ਵੋਟਰ ਉਹੋ ਬਣ ਸਕੇਗਾ ਜਿਸ ਨੂੰ ਜਪੁਜੀ ਸਾਹਿਬ ਜ਼ੁਬਾਨੀ ਯਾਦ ਹੋਵੇ ਇਹ ਸ਼ਰਤ ਹਟਾਈ ਜਾਵੇ ਕਿਉਂਕਿ ਇਸ ਦੇ ਮੁਤਾਬਿਕ ਗੁਰਦੁਆਰਾ ਵੋਟਰਾਂ ਦੀ ਸੂਚੀ ਵਿੱਚੋਂ ਪੇਂਡੂ ਹਲਕੇ ਕੱਟੇ ਜਾਣਗੇ ਤੇ ਸਿਰਫ਼ ਸ਼ਹਿਰੀ ਹਲਕੇ ਇਸ ਵਿਚ ਰਹਿ ਜਾਣਗੇ। ਇਹ ਵਿਚਾਰ ਕੇ ਇਸ ਸੰਬੰਧ ਵਿਚ ਹੇਠ ਲਿਖਿਆ ਮਤਾ ਪੇਸ਼ ਤੇ ਸਰਬ-ਸੰਮਤੀ ਨਾਲ ਪਾਸ ਹੋਇਆ :

ਹੋਮ ਸਕੱਤਰ ਪੰਜਾਬ ਸਰਕਾਰ ਦੀ ਪੱਤ੍ਰਿਕਾ ੨੧ ਜੀ - ੫੯/ਐਚ-ਜੀ -੮੬ ਮਿਤੀ ੧੪-੦੧-੧੯੫੯ ਜਿਸ ਨਾਲ ਉਨ੍ਹਾਂ ਆਲ ਇੰਡੀਆ ਗੁਰਦੁਆਰਾ ਬਿਲ ਦੀ ਇਕ ਕਾਪੀ ਭੇਜ ਕੇ ਇਸ ਸੰਬੰਧੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਰਾਇ ਮੰਗੀ ਹੈ, ਪੇਸ਼ ਹੋਈ, ਕਿਉਂਕਿ ਇਹ ਮਾਮਲਾ ਸਿੱਖ ਧਰਮ ਨਾਲ ਡੂੰਘਾ ਸੰਬੰਧ ਰੱਖਦਾ ਹੈ ਅਤੇ ਇਸ ਨੂੰ ਵਿਚਾਰਨ ਤੇ ਰਾਇ ਦੇਣ ਲਈ ਨਿਯਤ ਕੀਤਾ ਸਮਾਂ ਕਾਫੀ ਨਹੀਂ, ਇਸ ਲਈ ਇਹ ਸਮਾਗਮ ਸਰਬ-ਸੰਮਤੀ ਨਾਲ ਗਵਰਨਮੈਂਟ ਤੇ ਸ. ਅਮਰ ਸਿੰਘ ਜੀ (ਸਹਿਗਲ) ਐਮ.ਪੀ. ਪਾਸੋਂ ਮੰਗ ਕਰਦਾ ਹੈ ਕਿ ਇਸ ਬਿਲ ਸੰਬੰਧੀ ਰਾਇ ਦੇਣ ਲਈ ਮਿਆਦ 'ਚ ਘੱਟੋ-ਘੱਟ ੬ ਮਹੀਨੇ ਵਾਧਾ ਕੀਤਾ ਜਾਵੇ ਅਤੇ ਇਸ ਨੂੰ ਪੰਜਾਬੀ ਵਿਚ ਉਲਥਾ ਕੇ ਸਭ ਸਿੱਖ ਸੰਸਥਾਵਾਂ ਅਤੇ ਸਿੰਘ ਸਭਾਵਾਂ ਦੀ ਰਾਇ ਲਈ ਭੇਜਿਆ ਜਾਵੇ।

ਗੁਰਦੁਆਰਾ ਬਜਟ ਤੇ ਨਵੇਂ ਪੁਰਾਣੇ ਗੁਰਦੁਆਰਿਆਂ ਬਾਰੇ ਇਸ ਇਜਲਾਸ ਵਿਚ ਸ. ਅਮਰ ਸਿੰਘ (ਦੁਸਾਂਝ) ਨੇ ਦੱਸਿਆ, "ਐਲਾਨ ਹੋਏ ਸਾਰੇ ਗੁਰਦੁਆਰਿਆਂ ਦੀ ਆਮਦਨ ਦਾ ਅੰਦਾਜ਼ਾ ਅਗਲੇ ਸਾਲ ਲਈ ਤਕਰੀਬਨ ੩੦ ਲੱਖ ਰੁਪਏ ਹੈ। ਦੇਸ਼-ਵੰਡ ਤੋਂ ਪਹਿਲਾਂ ਅਣਵੰਡੇ ਪੰਜਾਬ ਵਿਚ ਸਾਰੇ ਐਲਾਨ ਹੋਏ ਗੁਰਦੁਆਰਿਆਂ ਦੀ ਗਿਣਤੀ ੭੫੧ ਸੀ, ਜਿਨ੍ਹਾਂ ਵਿੱਚੋਂ ੧੭੯ ਗੁਰਦੁਆਰੇ ਪੱਛਮੀ ਪੰਜਾਬ (ਪਾਕਿਸਤਾਨ) 'ਚ ਰਹਿ

ਗਏ। ਪੈਪਸੂ ਦੇ ਇਲਾਕੇ 'ਚ ਗੁਰਦੁਆਰਾ ਐਕਟ ਲਾਗੂ ਹੋਣ ਨਾਲ ੧੭੬ ਹੋਰ ਗੁਰਦੁਆਰੇ ਸ਼ਡੂਲ ਨੰ: ੧ ਦੇ ਗੁਰਦੁਆਰਿਆਂ ਦੀ ਲਿਸਟ ਵਿਚ ਸ਼ਾਮਲ ਕੀਤੇ ਹਨ। ਇਨ੍ਹਾਂ ਗੁਰਦੁਆਰਿਆਂ ਦਾ ਮੁਕੰਮਲ ਚਾਰਜ ਲੈਣ ਵਿਚ ਇਕ ਸਾਲ ਲੱਗ ਜਾਵੇਗਾ। ਉਪਰੰਤ ਪ੍ਰਕਰਮਾ ਸਕੀਮ ਸ੍ਰੀ ਦਰਬਾਰ ਸਾਹਿਬ ਵਾਸਤੇ ੪ ਲੱਖ ਰੁਪਏ ਤਜਵੀਜ਼ ਹੋਏ ਤੇ ਕੇਂਦਰੀ ਸਿੱਖ ਅਜਾਇਬ ਘਰ ਲਈ ੨੨,੦੦੦/ ਰੁਪਏ ਅਤੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਲਈ ੧,੩੬,੦੦੦/ ਰੁਪਏ ਖਰਚਣ ਦੀ ਤਜਵੀਜ਼ ਪ੍ਰਵਾਨ ਕੀਤੀ ਗਈ। ਤਖ਼ਤ ਸ੍ਰੀ ਦਮਦਮਾ ਸਾਹਿਬ ਨੂੰ ਪੰਜਵੇਂ ਤਖ਼ਤ ਦੀ ਪ੍ਰਵਾਨਗੀ ਵੀ ਇਸ ਜਨਰਲ ਸਮਾਗਮ ਸਮੇਂ ਦਿੱਤੀ ਗਈ।

੨੨ ਅਪ੍ਰੈਲ, ੧੯੫੯ ਦਾ ਜਨਰਲ ਸਮਾਗਮ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪ੍ਰਧਾਨਗੀ 'ਚ ਅਰੰਭ ਹੋਇਆ ਜਿਸ ਵਿਚ ੧੫੪ ਮੈਂਬਰ, ਸ਼੍ਰੋਮਣੀ ਕਮੇਟੀ ਹਾਜ਼ਰ ਸਨ। ਇਸ ਜਨਰਲ ਸਮਾਗਮ ਵਿਚ ਮਾਸਟਰ ਤਾਰਾ ਸਿੰਘ-ਨਹਿਰੂ ਸਮਝੌਤੇ ਵਿਰੁੱਧ ਮਤਾ ਪਾਸ ਕੀਤਾ ਗਿਆ। "ਸ਼੍ਰੋਮਣੀ ਗੁ: ਪ੍ਰ: ਕਮੇਟੀ ਸਮੂਹ ਖਿਆਲਾਂ ਦੇ ਸਿੱਖਾਂ ਦੀ ਧਾਰਮਿਕ ਪ੍ਰਤੀਨਿਧ ਜਥੇਬੰਦੀ ਹੈ ਅਤੇ ਇਹ ਕਮੇਟੀ ਸਦਾ ਹੀ ਇਸ ਰਾਇ ਦੀ ਹਾਮੀ ਰਹੀ ਕਿ ਗੁਰਦੁਆਰਾ ਪ੍ਰਬੰਧ ਬਾਰੇ ਕਿਸੇ ਕਿਸਮ ਦਾ ਕੋਈ ਫ਼ੈਸਲਾ ਸ਼੍ਰੋਮਣੀ ਕਮੇਟੀ ਦੀ ਪ੍ਰਵਾਨਗੀ ਤੋਂ ਬਿਨਾਂ ਨਾ ਕੀਤਾ ਜਾਵੇ।"...ਇਹੋ ਜਿਹਾ ਸਮਝੌਤਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਧਾਰਮਿਕ ਸੁਤੰਤਰਤਾ ਉੱਤੇ ਸਿੱਧਾ ਹਮਲਾ ਹੈ ਕਿਉਂਕਿ ਕਿਸੇ ਵਿਅਕਤੀ ਜਾਂ ਸਭਾ-ਸੁਸਾਇਟੀ ਨੂੰ ਸ਼੍ਰੋਮਣੀ ਕਮੇਟੀ ਬਾਰੇ ਅਜਿਹਾ ਕਰਨ ਦਾ ਕੋਈ ਅਧਿਕਾਰ ਨਹੀਂ। ਇਸ ਲਈ ਇਹ ਸਮਾਗਮ ਇਸ ਸਮਝੌਤੇ ਦੀ ਸਖ਼ਤ ਨਿਖੇਧੀ ਕਰਦਾ ਹੈ। ਸ. ਪ੍ਰੇਮ ਸਿੰਘ 'ਲਾਲਪੁਰਾ' ਦੀ ਪ੍ਰਧਾਨਗੀ ਸਮੇਂ ਹੀ ਧਰਮ ਪ੍ਰਚਾਰ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਬਾਕਾਇਦਾ ਚੋਣ ਹੋਣ 'ਤੇ ਸੱਤ ਮੈਂਬਰਾਂ ਦੀ ਧਰਮ ਪ੍ਰਚਾਰ ਕਮੇਟੀ ਬਣਾਈ ਗਈ- ਜਿਸ ਵਿਚ ਮਾਸਟਰ ਤਾਰਾ ਸਿੰਘ ਜੀ ਬਤੌਰ ਮੈਂਬਰ ਲਏ ਗਏ।

੨੭ ਨਵੰਬਰ, ੧੯੫੯ ਨੂੰ ਸਾਲਾਨਾ ਜਨਰਲ ਸਮਗਮ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਦੀ ਪ੍ਰਧਾਨਗੀ 'ਚ ਅਰੰਭ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ 'ਤੇ ਮਤ-ਭੇਦਾਂ ਦਾ ਮਤਾ ਪੇਸ਼ ਹੋਣ 'ਤੇ ਪਾਸ ਕੀਤਾ ਕਿ "ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀਰਘ ਵਿਚਾਰ ਉਪਰੰਤ ਇਹ ਰਾਇ ਦੇਂਦੀ ਹੈ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸੰਬੰਧੀ ਚਲ ਰਹੀ ਚਰਚਾ ਤੁਰੰਤ ਬੰਦ ਹੋਣੀ ਚਾਹੀਦੀ ਹੈ।" "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਸੰਪੂਰਨ ਕੀਤੀ ਗਈ ਗੁਰਤਾ ਪ੍ਰਾਪਤ ਦਮਦਮੀ ਸਰੂਪ ਬੀੜ ਨੂੰ ਹੀ ਛਪਾਈ ਦਾ ਆਧਾਰ ਮੰਨਿਆ ਜਾਵੇ।" ਇਸ ਸੰਬੰਧੀ ਸਮੂਹ ਲੋੜੀਂਦੀ ਕਾਰਵਾਈ ਕਰਨ ਲਈ ਸਬ-ਕਮੇਟੀ ਨਿਯਤ ਕੀਤੀ ਜਾਂਦੀ ਹੈ। ਪ੍ਰਧਾਨ, ਸ਼੍ਰੋਮਣੀ ਕਮੇਟੀ, ਪੰਜ ਸੱਜਣ ਸ਼੍ਰੋਮਣੀ ਕਮੇਟੀ ਵੱਲੋਂ

ਅਤੇ ਪੰਜ ਸੱਜਣ ਸੰਤ ਸਮਾਜ ਵੱਲੋਂ।

ਇਸ ਦਿਨ ਹੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਅਹੁਦੇਦਾਰਾਂ ਅਤੇ ਅੰਤ੍ਰਿੰਗ ਕਮੇਟੀ ਦੀ ਚੋਣ ਸੰਬੰਧੀ ਸਵਾਲ ਪੇਸ਼ ਹੋਣ 'ਤੇ ਸਰਬ-ਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਕਿ ਅਗਲੇ ਸਾਲ (ਜਨਵਰੀ, ੧੯੬੦) ਵਿਚ ਚੂੰਕਿ ਕਮੇਟੀ ਦੀ ਜਨਰਲ ਚੋਣ ਹੋ ਰਹੀ ਹੈ, ਇਸ ਲਈ ਓਦੋਂ ਤੀਕ ਕਮੇਟੀ ਦੇ ਨਵੇਂ ਅਹੁਦੇਦਾਰ ਤੇ ਅੰ: ਕਮੇਟੀ ਦੇ ਮੈਂਬਰਾਂ ਦੀ ਚੋਣ ਮੁਲਤਵੀ ਕੀਤੀ ਜਾਵੇ ਤੇ ਮੌਜੂਦਾ ਅਹੁਦੇਦਾਰ ਤੇ ਅੰਤ੍ਰਿੰਗ ਕਮੇਟੀ ਦੇ ਮੈਂਬਰ ਹੀ ਇਹ ਸੇਵਾ ਉਸੇ ਤਰ੍ਹਾਂ ਜਾਰੀ ਰੱਖਣ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਇਹ ਇਜਲਾਸ ਬਾਬਾ ਕਰਤਾਰ ਸਿੰਘ ਛੀਨੇਵਾਲ ਤੇ ਬਾਬਾ ਭੋਲਾ ਸਿੰਘ ਲੋਹਾ ਖੇੜਾ ਜ਼ਿਲ੍ਹਾ ਸੰਗਰੂਰ ਦੀ ਉਸ ਸੇਵਾ ਦੀ ਪ੍ਰਸ਼ੰਸਾ ਕਰਦਾ ਹੈ ਕਿ ਜੋ ਉਨ੍ਹਾਂ ਨੇ ਅਕਾਲੀ ਲਹਿਰ ਸਮੇਂ ਗੁਰੂ ਕੇ ਬਾਗ ਦੇ ਮੋਰਚੇ ਦੇ ਅਤਿਆਚਾਰੀ ਮਿਸਟਰ ਬੀ.ਟੀ ਦੇ ਕਤਲ ਦੇ ਦੋਸ਼ ਵਿਚ ਉਮਰ ਕੈਦ ਕੱਟ ਕੇ ਕੀਤੀ ਤੇ ਉਸ ਕੈਦ ਵਿੱਚੋਂ ਉਹ ਹੁਣੇ ਰਿਹਾਅ ਹੋਏ ਹਨ। ਇਸ ਦਿਨ ਹੀ ਦੇਸ਼ ਭਗਤਾਂ ਨੂੰ ਖੁੱਲ੍ਹੀ ਸਹਾਇਤਾ ਦੇਣ ਬਾਰੇ ਵੀ ਮਤਾ ਪੇਸ਼ ਕੀਤਾ ਗਿਆ। ਕਾਫੀ ਬਹਿਸ ਹੋਣ 'ਤੇ ਚਾਰ ਮੈਂਬਰਾਂ ਦੀ ਸਬ-ਕਮੇਟੀ ਬਣਾਈ ਗਈ ਜੋ ਇਸ ਬਾਰੇ ਆਪਣੀ ਰੀਪੋਰਟ ਇਸ ਮਹੀਨੇ ਪੇਸ਼ ਕਰੇ। ਇਸ ਜਨਰਲ ਸਮਾਗਮ 'ਚ ਪਾਸ ਕੀਤਾ ਹੈ ਕਿ, ਸ੍ਰੀ ਦਮਦਮਾ ਸਾਹਿਬ ਗੁਰੂ ਕਾਸ਼ੀ ਨੂੰ ਇਤਿਹਾਸਕ, ਮੋਹਰਾਂ ਰਿਆਸਤ ਪਟਿਆਲਾ ਦੇ ਗਜਟਾਂ ਰਾਹੀਂ ਤੇ ਹੋਰ ਲਿਖ਼ਤਾਂ ਮੁਤਾਬਕ "ਤਖ਼ਤ" ਕਰਾਰ ਦਿੰਦਾ ਹੈ। ਇਸ ਬਾਰੇ ਗੁਰਦੁਆਰਾ ਐਕਟ ਵਿਚ ਲੋੜੀਂਦੀ ਤਰਮੀਮ ਕਰਾਉਣ ਲਈ ਦਫ਼ਤਰ ਨੂੰ ਅਧਿਕਾਰ ਦਿੰਦਾ ਹੈ। ਇਸ ਬਾਰੇ ਕਾਫ਼ੀ ਬਹਿਸ-ਮੁਬਾਹਸੇ ਤੋਂ ਬਾਅਦ ਮੁਕੰਮਲ ਰੀਪੋਰਟ ਦੇਣ ਲਈ ੧੬-ਮੈਂਬਰੀ ਸਬ-ਕਮੇਟੀ ਬਣਾਈ ਗਈ।

ਸ਼੍ਰੋਮਣੀ ਕਮੇਟੀ ਦੀ ਜਨਰਲ ਚੋਣ ਉਪਰੰਤ ਜਨਰਲ ਸਮਾਗਮ ੭ ਮਾਰਚ, ੧੯੬੦ ਨੂੰ ਹੋਇਆ, ਜਿਸ ਵਿਚ ਸ. ਪ੍ਰੇਮ ਸਿੰਘ ਐੱਮ.ਐੱਲ.ਸੀ. ਪਿੰਡ 'ਲਾਲਪੁਰਾ', ਅੰਮ੍ਰਿਤਸਰ ਤੋਂ ਬਤੌਰ ਮੈਂਬਰ ਹਾਜ਼ਰ ਹੋਏ। ਪ੍ਰਧਾਨਗੀ ਚੋਣ ਸਮੇਂ ਮਾਸਟਰ ਤਾਰਾ ਸਿੰਘ ਜੀ ਸਰਬ-ਸੰਮਤੀ ਨਾਲ ਪ੍ਰਧਾਨ ਚੁਣੇ ਗਏ। ਇਸ ਤਰ੍ਹਾਂ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ੧੬ ਨਵੰਬਰ, ੧੯੫੮ ਤੋਂ ੭ ਮਾਰਚ, ੧੯੬੦ ਤੀਕ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਦੇ ਅਹੁਦੇ 'ਤੇ ਬਿਰਾਜਮਾਨ ਰਹੇ।

੧੮ ਜੂਨ, ੧੯੬੩ ਨੂੰ ਹੋਏ ਜਨਰਲ ਇਜਲਾਸ ਵਿਚ ਵੀ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਹਾਜ਼ਰ ਸਨ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਜਨਰਲ ਇਜਲਾਸ ੧ ਜੂਨ, ੧੯੬੪ ਨੂੰ ਪੰਡਿਤ ਜਵਾਹਰ ਲਾਲ ਨਹਿਰੂ ਦੇ ਅਕਾਲ ਚਲਾਣੇ ਬਾਰੇ ਹਾਰਦਿਕ ਸ਼ੋਕ ਤੇ ਦੁੱਖ ਦਾ ਪ੍ਰਗਟਾਵਾ ਕਰਦਾ ਮਤਾ ਪੇਸ਼ ਕੀਤਾ ਗਿਆ, ਜਿਸ ਵਿਚ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਤੇ ਦੋ ਹੋਰ ਮੈਂਬਰਾਂ ਵੱਲੋਂ ਇਸ ਮਤੇ ਦੀ ਪ੍ਰੋੜਤਾ ਕਰਨ 'ਤੇ ਮਤਾ ਪਾਸ ਹੋ ਗਿਆ।

੨੯ ਮਾਰਚ,੧੯੮੦ ਨੂੰ ਜਨਰਲ ਸਮਾਗਮ ਸਮੇਂ ਇਨ੍ਹਾਂ ਨੇ ਬਤੌਰ ਜਨਰਲ ਸਕੱਤਰ ਸਾਲਾਨਾ ਬਜਟ ਪੇਸ਼ ਕੀਤਾ। ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ੧੯ ਨਵੰਬਰ,੧੯੮੦ ਨੂੰ ਜਨਰਲ ਸਮਾਗਮ ਸਮੇਂ ਨਾਮਜ਼ਦ ਮੈਂਬਰ ਵਜੋਂ ਹਾਜ਼ਰ ਸਨ ।੨੧ ਨਵੰਬਰ,੧੯੮੧; ੩੦ ਅਪ੍ਰੈਲ,੧੯੮੨; ੩੦ ਮਾਰਚ,੧੯੮੩ ਤੇ ੩੦ ਨਵੰਬਰ, ਨੂੰ ਵੀ ਇਹ ਨਾਮਜ਼ਦ ਮੈਂਬਰ ਵਜੋਂ ਹਾਜ਼ਰ ਸਨ।੩੦ ਨਵੰਬਰ,੧੯੮੨ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਐਮ.ਐਲ. ਏ. ਨੇ ਮਤੇ ਦੀ ਤਾਈਦ ਕੀਤੀ ਕਿ ਅਹੁਦੇਦਾਰ ਤੇ ਅੰਤ੍ਰਿੰਗ ਕਮੇਟੀ ਮੈਂਬਰ ਪਹਿਲੇ ਹੀ ਰਹਿਣ।

ਰਾਜਸੀ ਖੇਤਰ 'ਚ ਸ: ਪ੍ਰੇਮ ਸਿੰਘ ਜੀ 'ਲਾਲਪੁਰਾ' ਕਾਫੀ ਸਰਗਰਮ ਰਹੇ। ੧ ਮਈ, ੧੯੫੮ ਤੋਂ ੬ ਜਨਵਰੀ, ੧੯੭੦ ਤੀਕ ਨਿਰੰਤਰ ਐੱਮ. ਐੱਲ. ਸੀ ਅਤੇ ੨੭ ਜੂਨ, ੧੯੮੦ ਤੋਂ ੨੬ ਜੂਨ, ੧੯੮੫; ੧੪ ਅਕਤੂਬਰ, ੧੯੮੫ ਤੋਂ ੧ ਜੂਨ, ੧੯੮੬ ਅਤੇ ੩ ਮਾਰਚ, ੧੯੯੭ ਤੋਂ ੨੬ ਫਰਵਰੀ, ੨੦੦੨ ਤੀਕ ਮੈਂਬਰ, ਪੰਜਾਬ ਵਿਧਾਨ ਸਭਾ ਹਲਕਾ ਤਰਨ ਤਾਰਨ ਤੋਂ ਰਹੇ।੧੯੬੯ ਈ: ਵਿਚ ਕਾਮਨਵੈਲਥ ਦੇਸ਼ਾਂ ਦੇ ਇੰਗਲੈਂਡ ਵਿਖੇ ਹੋਏ ਸੰਮੇਲਨ ਸਮੇਂ ਭਾਰਤ ਸਰਕਾਰ ਵੱਲੋਂ ਸ. ਪ੍ਰੇਮ ਸਿੰਘ ਜੀ 'ਲਾਲਪੁਰਾ' ਮੈਂਬਰ ਪੰਜਾਬ ਵਿਧਾਨ ਸਭਾ ਵਜੋਂ ਹਾਜ਼ਰ ਹੋਏ। ਸ: ਪ੍ਰੇਮ ਸਿੰਘ ਜੀ 'ਲਾਲਪੁਰਾ' ਅੱਜਕਲ ਬਹੁਤਾ ਕੈਨੇਡਾ ਆਪਣੇ ਸਪੁੱਤਰ ਪਾਸ ਨਿਵਾਸ ਰੱਖਦੇ ਹਨ।

■

---

## *ਸਿੱਖੀ ਜੀਵਨ ਵਿਚ ਚੜ੍ਹਦੀ ਕਲਾ ਦਾ ਮਹੱਤਵ* *(ਸ਼ਫਾ ੭੨ ਦਾ ਬਾਕੀ ਹਿੱਸਾ)*

ਵਿੱਛੜੇ ਗੁਰਧਾਮਾਂ ਦੀ ਸੇਵਾ-ਸੰਭਾਲ ਦਾ ਦਾਨ ਲੈਣ ਲਈ ਲਗਾਤਾਰ ਅਰਦਾਸਾਂ ਕਰਦੇ ਹਨ।

ਸਾਰੀ ਸਿੱਖ ਅਰਦਾਸ ਮਨ ਦੀ ਚੜ੍ਹਦੀ ਕਲਾ ਦਾ ਉੱਚਾ ਤੇ ਸੁੱਚਾ ਨਮੂਨਾ ਹੈ। ਅਰਦਾਸ ਚੜ੍ਹਦੀ ਕਲਾ ਵਿਚ ਰਹੇ ਬਿਨਾਂ ਕੀਤੀ ਹੀ ਨਹੀਂ ਜਾ ਸਕਦੀ ਅਤੇ ਅਰਦਾਸ ਸਿੱਖ ਨੂੰ ਸਹਿਜੇ ਹੀ ਹੋਰ ਵਧੇਰੇ ਚੜ੍ਹਦੀ ਕਲਾ ਵਿਚ ਰਹਿਣਾ ਬਖਸ਼ਿਸ਼ ਕਰ ਦੇਂਦੀ ਹੈ।

ਚੜ੍ਹਦੀ ਕਲਾ ਕਾਰਨ ਹੀ ਸਿੱਖਾਂ ਦਾ ਹਰ ਖ਼ੁਸ਼ੀ ਅਤੇ ਗ਼ਮੀ ਦਾ ਸਮਾਗਮ, ਸ੍ਰੀ ਅਨੰਦ ਸਾਹਿਬ ਦੇ ਪਾਠ ਨਾਲ ਹੀ ਖ਼ਤਮ ਹੁੰਦਾ ਹੈ ਅਤੇ ਫਿਰ ਮਨ ਦੀ ਚੜ੍ਹਦੀ ਕਲਾ ਕਾਰਨ ਹੀ ਸਿੱਖ ਸੌੜੇ ਸੁਭਾਅ ਤੋਂ ਉੱਪਰ ਉੱਠ ਕੇ, ਪਰਮਾਰਥ ਨੂੰ ਲੋਚਦੇ ਹੋਏ, ਹਰ ਰੋਜ਼ ਸਰਬੱਤ ਦੇ ਭਲੇ ਦੀ ਅਰਦਾਸ ਕਰਦੇ ਹਨ ਅਤੇ ਪਰਮਾਤਮਾ ਦੇ ਨਾਮ ਵਿਚ ਇਕਮਿਕ ਹੋ ਕੇ ਅਕਾਲ ਪੁਰਖ ਨੂੰ ਬੇਨਤੀ ਕਰਦੇ ਹਨ:

*ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ॥*

■

*ਇਤਿਹਾਸਕ ਗੁਰ-ਅਸਥਾਨ:੩*

# ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਕ ਅਸਥਾਨ

*-ਮਨਮੋਹਨ ਕੌਰ**

**'ਗੁਰਦੁਆਰਾ ਟਿੱਬਾ ਨਾਨਕਸਰ' ਪਾਕਪਟਨ :** ਪਾਕਿਸਤਾਨ ਦੇ ਜ਼ਿਲ੍ਹਾ ਸਾਹੀਵਾਲ (ਮਿੰਟਗੁਮਰੀ) ਵਿਚ ਪਾਕਪਟਨ, ਇਕ ਮਸ਼ਹੂਰ ਸ਼ਹਿਰ ਹੈ। ਪਾਕਪਟਨ ਦਾ ਪੁਰਾਣਾ ਨਾਂ 'ਅਜੋਧਨ' ਸੀ। ਇੱਥੇ ਜਿੱਥੇ ਗੁਰੂ ਨਾਨਕ ਸਾਹਿਬ ਦੀ ਮੁਲਾਕਾਤ ਬਾਬਾ ਇਬਰਾਹੀਮ ਫ਼ਰੀਦ ਸਾਨੀ ਨਾਲ ਹੋਈ ਉੱਥੇ ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਟਿੱਬਾ ਨਾਨਕਸਰ' ਬਣਿਆ ਹੈ ਜੋ ਸ਼ਹਿਰ ਦੇ ਪੱਛਮ ਵੱਲ ਛੇ ਕਿਲੋਮੀਟਰ ਦੂਰ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਅੰਦਰ ਹੀ ਬਾਬਾ ਫ਼ਰੀਦ ਜੀ ਦੀ ਵੰਸ਼ ਦੇ ਇਕ ਦਰਵੇਸ਼ ਬਾਬਾ ਫ਼ਤਿਹਉਲਾ ਸ਼ਾਹ ਨੂਰੀ ਚਿਸ਼ਤੀ ਦਾ ਮਜ਼ਾਰ ਅਤੇ ਮਸੀਤ ਹੈ। ਗੁਰਦੁਆਰਾ ਸਾਹਿਬ ਦੀ ਹਾਲਤ ਖਸਤਾ ਹੈ। ਗੁਰਦੁਆਰਾ ਸਾਹਿਬ ਦਾ ਗੁੰਬਦ-ਨੁਮਾ ਕਮਰਾ ਅੱਜ ਵੀ ਮੌਜੂਦ ਹੈ ਜਿਸ ਦੇ ਮੱਥੇ 'ਤੇ ਅੱਜ ਵੀ 'ਦਰਬਾਰ ਸ੍ਰੀ ਗੁਰੂ ਨਾਨਕ ਦੇਵ ਜੀ' ਗੁਰਮੁਖੀ ਲਿੱਪੀ ਵਿਚ ਲਿਖਿਆ ਹੋਇਆ ਹੈ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਅੱਠ ਏਕੜ ਜ਼ਮੀਨ ਦੀ ਜਾਗੀਰ ਲੱਗੀ ਹੋਈ ਹੈ।

**ਗੁਰਦੁਆਰਾ ਸਾਹਿਬ ਨਾਨਕਸਰ, ਟਿੱਬਾ ਅਭੋਰ :** ਗੁਰਦੁਆਰਾ ਨਾਨਕਸਰ ਸਾਹਿਬ ਟਿੱਬਾ ਅਭੋਰ ਗੁਰਦੁਆਰਾ ਪਾਕਪਟਨ- ਆਰਿਫ਼ਵਾਲਾ ਰੋਡ ਉੱਤੇ 'ਟਿੱਬਾ ਅਭੋਰ' ਵਿਚ ਸੁਸ਼ੋਭਿਤ ਹੈ। ਇਹ ਪਾਕਪਟਨ ਤੋਂ ੩੦ ਕਿਲੋਮੀਟਰ ਦੂਰ ਹੈ। ਹੁਣ ਪਿੰਡ ਦਾ ਪੂਰਾ ਨਾਮ ਵਨ ਈ. ਬੀ. ਟਿੱਬਾ ਅਭੋਰ *(1-E.B. Tibba Abhor)* ਹੈ। ਗੁਰਦੁਆਰਾ ਸਾਹਿਬ ਦੇ ਬਾਹਰ ਇਕ ਸੁੰਦਰ ਸਰੋਵਰ, ਰਿਹਾਇਸ਼ੀ ਕਮਰੇ, ਗੁਰੂ ਕਾ ਲੰਗਰ, ਟਿੰਡਾਂ ਵਾਲਾ ਖੂਹ ਅਤੇ ਇਕ ਬਾਉਲੀ ਮੌਜੂਦ ਹਨ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਆਸ-ਪਾਸ ਦੇ ਪਿੰਡਾਂ ਵਿਚ ਕਾਫੀ ਜਾਗੀਰ ਹੈ। ੧੨ ਏਕੜ ਜ਼ਮੀਨ ਪਿੰਡ ਵੱਲੋਂ ਵੀ ਲੱਗੀ ਹੋਈ ਹੈ। ਗੁਰਦੁਆਰਾ ਸਾਹਿਬ ਦੇ ਪ੍ਰਮੁੱਖ ਦਰਵਾਜ਼ੇ ਉੱਪਰ ਅੱਜ ਵੀ ਗੁਰਮੁਖੀ ਵਿਚ 'ਸਤਿਗੁਰ ਨਾਨਕ ਪਰਗਟਿਆ ਮਿਟੀ ਧੁੰਧ ਜਗੁ ਚਾਨਣ ਹੋਆ' ਅੱਖਰ ਉਕਰੇ ਹੋਏ ਹਨ।

**ਗੁਰਦੁਆਰਾ ਸਾਹਿਬ ਨਾਨਕਸਰ, ਹੜੱਪਾ :** ਪਾਕਿਸਤਾਨ ਦੇ ਜ਼ਿਲ੍ਹਾ ਸਾਹੀਵਾਲ (ਮਿੰਟਗੁਮਰੀ) ਦਾ ਇਕ ਪੁਰਾਤਨ ਸ਼ਹਿਰ ਹੜੱਪਾ ਹੈ। ਇਹ ਸ਼ਹਿਰ ਹਜ਼ਰਤ ਈਸਾ ਤੋਂ ਕਈ ਹਜ਼ਾਰ ਸਾਲ ਪਹਿਲਾਂ ਵੀ ਅਬਾਦ ਸੀ, ਜੋ ਕੁਦਰਤੀ ਆਫ਼ਤਾਂ ਕਾਰਨ ਥੇਹ ਦੀ ਢੇਰੀ ਬਣ ਗਿਆ। ਇਸ ਥੇਹ ਤੋਂ ਦੱਖਣ ਵੱਲ ਕੋਈ ਸਵਾ ਕਿਲੋਮੀਟਰ ਦੀ ਦੂਰੀ ਉੱਤੇ

** ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਸ੍ਰੀ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਅਸਥਾਨ 'ਨਾਨਕਸਰ' ਨਜ਼ਰੀਂ ਪੈਂਦਾ ਹੈ। ਇਸ ਦੀ ਇਮਾਰਤ ਬਹੁਤ ਹੀ ਸੁੰਦਰ ਅਤੇ ਆਲੀਸ਼ਾਨ ਹੈ। ਪ੍ਰਕਾਸ਼ ਅਸਥਾਨ ਦੇ ਨੇੜੇ ਹੀ ਇਕ ਵਿਸ਼ਾਲ ਸਰੋਵਰ ਹੈ। ਇਸ ਸਮੇਂ ਇਸ ਪਵਿੱਤਰ ਅਸਥਾਨ ਵਿਚ ਹੜੱਪਾ ਦਾ ਸਰਕਾਰੀ ਕਾਲਜ ਚੱਲ ਰਿਹਾ ਹੈ, ਜੋ 'ਗੋਰਮਿੰਟ ਕਾਲਜ ਹੜੱਪਾ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਨਾਲ ਬੇਅੰਤ ਰਿਹਾਇਸ਼ੀ ਕਮਰੇ ਹਨ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਇਕ ਵਿਸ਼ਾਲ ਬਾਗ ਅਤੇ ਖੂਹ ਤੋਂ ਇਲਾਵਾ ੧੦ ਏਕੜ ਜ਼ਮੀਨ ਲੱਗੀ ਹੋਈ ਹੈ।

**ਤਪ ਅਸਥਾਨ ਗੁਰੂ ਨਾਨਕ, ਬੂਰੇਵਾਲ :** ਪਾਕਿਸਤਾਨ ਦੇ ਮੁਲਤਾਨ ਵਿਚ ਜ਼ਿਲ੍ਹਾ ਵਿਹਾੜੀ ਵਿਚ ਤਹਿਸੀਲ ਬੂਰੇਵਾਲ ਹੈ। ਇਸ ਪਿੰਡ ਨੂੰ ਅੱਜਕਲ੍ਹ 'ਚੱਕ ਦੀਵਾਨ ਸਾਹਿਬ ਚਾਵਲੀ ਮਸ਼ਾਇਖ' ਜਾਂ 'ਚੱਕ ਹਾਜੀ ਸ਼ੇਰ' ਆਖਦੇ ਹਨ। ਇਸ ਥਾਂ ਦੀਵਾਨ ਹਾਜ਼ੀ ਸ਼ੇਰ ਮੁਹੰਮਦ ਦਾ ਮਜ਼ਾਰ ਵੀ ਹੈ। ਇਸ ਮਜ਼ਾਰ ਤੋਂ ਕੋਈ ਅੱਧਾ ਕੁ ਕਿਲੋਮੀਟਰ ਦੂਰ ਅਬਾਦੀ ਵਿਚ ਗੁਰੂ ਨਾਨਕ ਸਾਹਿਬ ਦੇ ਬਿਰਾਜਣ ਦੀ ਥਾਂ ਹੈ ਜਿੱਥੇ ਸੁੰਦਰ ਦਰਬਾਰ ਬਣਿਆ ਹੋਇਆ ਹੈ। ਅੱਜ ਵੀ ਇਸ ਅਸਥਾਨ ਨੂੰ 'ਤਪ ਅਸਥਾਨ ਗੁਰੂ ਨਾਨਕ' ਕਹਿ ਕੇ ਯਾਦ ਕੀਤਾ ਜਾਂਦਾ ਹੈ। ਅੱਜਕਲ੍ਹ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੁੰਦਾ।

**ਗੁਰਦੁਆਰਾ ਸਾਹਿਬ ਮਖਦੂਮਪੁਰ ਪਹੋੜਾ, ਤੁਲੰਬਾ :** ਪਾਕਿਸਤਾਨ ਦੇ ਜ਼ਿਲ੍ਹਾ ਮੁਲਤਾਨ ਵਿਚ, ਲਾਹੌਰ-ਮੁਲਤਾਨ ਸੜਕ 'ਤੇ ਪਿੰਡ 'ਤੁਲੰਬਾ' ਆਉਂਦਾ ਹੈ। ਅੱਜਕਲ੍ਹ ਇਸ ਨੂੰ 'ਮਖਦੂਮਪੁਰਾ ਪਹੋੜਾ' ਵੀ ਆਖਿਆ ਜਾਂਦਾ ਹੈ। ਇੱਥੇ ਹੀ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਸਾਹਿਬ ਮਖਦੂਮਪੁਰ ਪਹੋੜਾ' ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ ਤੋਂ ਆ ਕੇ ਤੁਲੰਬਾ ਨੇੜੇ ਇਸ ਥਾਂ ਪੁੱਜੇ ਸਨ। ਸਿੱਖ ਇਤਿਹਾਸਕ ਸਾਖੀਆਂ ਅਨੁਸਾਰ ਇੱਥੇ ਰਾਹੀਆਂ ਦੇ ਠਹਿਰਨ ਵਾਸਤੇ ਸੱਜਣ ਅਤੇ ਕੱਜਣ ਨਾਂ ਦੇ ਚਾਚੇ-ਭਤੀਜੇ ਨੇ ਸਰਾਂ ਬਣਾਈ ਹੋਈ ਸੀ। ਉਹ ਸਰਾਂ ਵਿਚ ਰਹਿਣ ਵਾਲੇ ਮੁਸਾਫਰਾਂ ਦਾ ਧਨ ਲੁੱਟ ਕੇ ਉਨ੍ਹਾਂ ਨੂੰ ਮਾਰ ਦਿੰਦੇ ਸਨ। ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਅਜਿਹੇ ਕਰਮ ਕਰਨ ਤੋਂ ਵਰਜਿਆ ਅਤੇ ਧਰਮ ਦੇ ਰਸਤੇ 'ਤੇ ਚੱਲਣ ਦੀ ਸਿੱਖਿਆ ਦਿੱਤੀ। ਇੱਥੇ ਹੀ ਗੁਰੂ ਸਾਹਿਬ ਨੇ ਸੂਹੀ ਰਾਗ ਵਿਚ ਸ਼ਬਦ ਉਚਾਰਿਆ ਸੀ :

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥* *(ਪੰਨਾ ੭੨੯)*

ਸੱਜਣ 'ਤੇ ਗੁਰੂ ਜੀ ਦੀ ਸਿੱਖਿਆ ਅਤੇ ਸ਼ਖ਼ਸੀਅਤ ਦਾ ਇੰਨਾ ਪ੍ਰਭਾਵ ਪਿਆ ਕਿ ਉਸ ਨੇ ਆਪਣੇ ਘਰ ਨੂੰ ਹੀ ਧਰਮਸ਼ਾਲਾ ਦੇ ਰੂਪ ਵਿਚ ਬਦਲ ਦਿੱਤਾ ਅਤੇ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਦਾ ਪ੍ਰਚਾਰ ਕਰਨ ਲੱਗ ਪਿਆ। ਇਹ ਅਸਥਾਨ ਬਹੁਤ ਹੀ ਸੁੰਦਰ ਬਣਿਆ ਹੋਇਆ ਹੈ। ਜਨਾਬ ਇਕਬਾਲ ਕੇਸਰ ਅਨੁਸਾਰ ਇਸ ਸਮੇਂ

ਗੁਰਦੁਆਰਾ ਸਾਹਿਬ ਦੀ ਇਮਾਰਤ ਵਿਚ 'ਸਰਕਾਰੀ ਹਾਇਰ ਸਕੈਂਡਰੀ ਸਕੂਲ' ਚੱਲ ਰਿਹਾ ਹੈ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ੨੫੦ ਏਕੜ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਥੜ੍ਹਾ ਸਾਹਿਬ, ਮੁਲਤਾਨ :** ਮੁਲਤਾਨ ਪਾਕਿਸਤਾਨ ਦਾ ਪ੍ਰਮੁੱਖ ਸ਼ਹਿਰ ਹੈ। ਸ੍ਰੀ ਗੁਰੂ ਨਾਨਕ ਸਾਹਿਬ ੧੫੩੯ ਈ. ਨੂੰ ਮੁਲਤਾਨ ਵਿਚ ਆਏ। ਇੱਥੇ ਹੀ 'ਗੁਰਦੁਆਰਾ ਥੜ੍ਹਾ ਸਾਹਿਬ, ਮੁਲਤਾਨ' ਗੁਰੂ ਸਾਹਿਬ ਦੀ ਇਤਿਹਾਸਕ ਯਾਦ ਵਿਚ ਬਣਿਆ ਹੋਇਆ ਹੈ। ਇਹ ਪਵਿੱਤਰ ਅਸਥਾਨ ਸ਼ਾਹ ਸ਼ਮਸ ਰੋਡ ਉੱਤੇ, ਹਜ਼ਰਤ ਸ਼ਾਹ ਸ਼ਮਸ ਸਬਜ਼ਵਾਰੀ ਦੇ ਮਜ਼ਾਰ ਦੇ ਵਰਾਂਡੇ ਵਿਚ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਇੱਥੇ ਆਏ ਤਾਂ ਬੜੀ ਰੁਕਲੇ ਆਲਮ ਹੋਰਾਂ ਆਪ ਦੀ ਸੇਵਾ ਵਿਚ ਦੁੱਧ ਦਾ ਭਰਿਆ ਇਕ ਗਿਲਾਸ ਭੇਜਿਆ, ਜਿਸ ਦਾ ਮਤਲਬ ਸੀ ਕਿ ਇੱਥੇ ਤਾਂ ਪਹਿਲਾਂ ਹੀ ਪੀਰਾਂ-ਫ਼ਕੀਰਾਂ ਦੀ ਬੜੀ ਭੀੜ ਹੈ, ਜਿਸ ਦੇ ਜਵਾਬ ਵਿਚ ਗੁਰੂ ਸਾਹਿਬ ਨੇ ਉਸ ਦੁੱਧ ਦੇ ਪਿਆਲੇ ਵਿਚ ਫੁੱਲ ਦੀ ਇਕ ਪੱਤੀ ਰੱਖ ਕੇ ਮੋੜ ਦਿੱਤਾ, ਜਿਸ ਦਾ ਅਰਥ ਸੀ ਕਿ ਜਿਸ ਤਰ੍ਹਾਂ ਫੁੱਲ ਭਰੇ ਗਿਲਾਸ ਵਿਚ ਸਮਾ ਗਿਆ ਹੈ, ਉਸੇ ਤਰ੍ਹਾਂ 'ਅਸੀਂ' ਵੀ ਇਸ ਸ਼ਹਿਰ ਵਿਚ ਥਾਂ ਬਣਾ ਲਵਾਂਗੇ। ਇਸੇ ਹੀ ਅਸਥਾਨ 'ਤੇ ਗੁਰੂ ਸਾਹਿਬ ਦੀ ਅਨੇਕਾਂ ਪੀਰਾਂ ਨਾਲ ਵਿਚਾਰ-ਚਰਚਾ ਹੋਈ ਸੀ। ਇੱਥੇ ਗੁਰਦੁਆਰਾ ਸਾਹਿਬ ਦੀ ਕੋਈ ਵੱਖਰੀ ਇਮਾਰਤ ਨਹੀਂ ਹੈ। ਇੱਥੇ ਮਜ਼ਾਰ ਸ਼ਾਹ ਸਮਸ਼ ਦੇ ਵਰਾਂਡੇ ਵਿਚ ਹੀ ਗੁਰਦੁਆਰਾ ਥੜ੍ਹਾ ਸਾਹਿਬ ਸੁਸ਼ੋਭਿਤ ਹੈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਵਰਾਂਡੇ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਹੁੰਦਾ ਰਿਹਾ। ਵਰਾਂਡੇ ਵਿਚ ਗੁਰਦੁਅਰਾ ਥੜ੍ਹਾ ਸਾਹਿਬ ਅੱਜ ਵੀ ਗੁਰੂ ਨਾਨਕ ਸਾਹਿਬ ਦੀ ਮੁਲਤਾਨ-ਫੇਰੀ ਦੀ ਯਾਦਗਾਰ ਵਜੋਂ ਕਾਇਮ ਹੈ।

**ਗੁਰਦੁਆਰਾ ਥੜ੍ਹਾ ਸਾਹਿਬ, ਉੱਚ ਸ਼ਰੀਫ' ਬਹਾਵਲਪੁਰ :** ਪਾਕਿਸਤਾਨ ਦੇ ਜ਼ਿਲ੍ਹਾ ਬਹਾਵਲਪੁਰ ਵਿਚ ਇਕ ਬਹੁਤ ਮਸ਼ਹੂਰ ਸ਼ਹਿਰ 'ਉੱਚ ਸ਼ਰੀਫ' ਆਉਂਦਾ ਹੈ। ਇਸ ਸ਼ਹਿਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਬਾਰਕ ਚਰਨ ਪਾਏ ਹਨ। ਉੱਤਰੀ ਸਿਰੇ ਵੱਲ ਗੁਰੂ ਨਾਨਕ ਸਾਹਿਬ ਦਾ ਖੂਹ ਵੀ ਹੈ, ਜਿਸ ਨੂੰ ਉੱਥੋਂ ਦੇ ਲੋਕ 'ਕਰਾੜੀ ਦਾ ਖੂਹ' ਕਰਕੇ ਯਾਦ ਕਰਦੇ ਹਨ। ਇੱਥੇ ਗੁਰੂ ਸਾਹਿਬ ਦੀਆਂ ਪੰਜ ਯਾਦਗਾਰੀ ਵਸਤਾਂ ਪੀਰਾਂ ਦੀ ਸੰਤਾਨ ਪਾਸ ਦੱਸੀਆਂ ਜਾਂਦੀਆਂ ਹਨ: ੧. ਇਕ ਜੋੜਾ ਖੜਾਵਾਂ ੨. ਇਕ ਬੈਰਾਗਣ, ਜਿਸ ਉੱਤੇ ਹੱਥ ਰੱਖ ਕੇ ਆਰਾਮ ਕਰੀਦਾ ਹੈ ੩. ਪੱਥਰ ਦਾ ਇਕ ਗੁਰਜ ੪. ਦੋ ਪੱਥਰ ਦੇ ਕੜੇ ਅਤੇ ੫. ਇਕ ਬੇੜੀ ਜੋ ਡੇਢ ਫੁੱਟ ਲੰਬੀ ਤੇ ਇਕ ਫੁੱਟ ਚੌੜੀ ਹੈ। ਇੱਥੇ ਹੀ ਗੁਰੂ ਸਾਹਿਬ ਨੇ ਪੀਰਾਂ ਨਾਲ ਗੋਸ਼ਟੀ ਕੀਤੀ। ਗੁਰੂ ਸਾਹਿਬ ਦੀ ਯਾਦ ਵਿਚ ਇੱਥੇ 'ਗੁਰਦੁਆਰਾ ਥੜ੍ਹਾ ਸਾਹਿਬ' ਸੁਸ਼ੋਭਿਤ ਹੈ।

**ਗੁਰਦੁਆਰਾ ਪਹਿਲੀ ਪਾਤਸ਼ਾਹੀ, ਸ਼ਿਕਾਰਪੁਰ :** ਸਿੰਧ ਪ੍ਰਾਂਤ ਦੇ ਸੱਖਰ ਜ਼ਿਲ੍ਹੇ ਦਾ ਇਕ ਵੱਡਾ ਨਗਰ 'ਸ਼ਿਕਾਰਪੁਰ' ਹੈ। ਇਸ ਨਗਰ ਵਿਚ ਗੁਰੂ ਨਾਨਕ ਸਾਹਿਬ ਦਾ ਪਵਿੱਤਰ ਅਸਥਾਨ ਹੈ ਜਿਸ ਨੂੰ ਸਿੰਧੀ ਵਿਚ "ਪੂਜ ਉਦਾਸੀਅਨ ਸਮਾਧਾਂ ਆਸ਼ਰਮ"

ਆਖਿਆ ਜਾਂਦਾ ਹੈ। ਇਸ ਅਸਥਾਨ ਕੋਲ ਬੋਹੜ ਦਾ ਉਹ ਦਰਖਤ ਅੱਜ ਮੌਜੂਦ ਹੈ, ਜਿਸ ਹੇਠਾਂ ਗੁਰੂ ਸਾਹਿਬ ਬਿਰਾਜੇ ਸਨ। ਅਸਥਾਨ ਦੇ ਨਾਲ ਹੀ ਉਦਾਸੀਆਂ ਦੀਆਂ ਸਮਾਧੀਆਂ ਹਨ। ਇੱਥੇ ਅੱਜਕਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਉਦਾਸੀ ਕਰਦੇ ਹਨ।

**ਗੁਰਦੁਆਰਾ ਪਹਿਲੀ ਪਾਤਸ਼ਾਹੀ, ਜਿੰਦਪੀਰ :** ਇਹ ਗੁਰਦੁਆਰਾ ਵੀ ਸੱਖਰ ਵਿਚ ਹੈ। ਰੋਹੜੀ ਸੱਖਰ ਨੂੰ ਮਿਲਾਉਣ ਵਾਲਾ ਸਿੰਧ ਦਰਿਆ ਦਾ ਪੁਲ ਪਾਰ ਕਰਦਿਆਂ ਸੱਜੇ ਪਾਸੇ ਇਕ ਸੜਕ ਥੱਲੇ ਉੱਤਰਦੀ ਹੈ। ਇਹ ਸੜਕ ਦਰਿਆ ਅਤੇ ਪੁਲ ਦੇ ਨਾਲ ਨਾਲ ਤੁਰਦੀ ਗੁਰਦੁਆਰਾ ਜਿੰਦਪੀਰ ਪੁੱਜਦੀ ਹੈ। ਇੱਥੇ ਬਹੁਤ ਹੀ ਸੁੰਦਰ ਗੁਰਦੁਆਰਾ ਹੈ। ਗੁਰੂ ਸਾਹਿਬ ਆਪਣੀ ਤੀਸਰੀ ਉਦਾਸੀ ਸਮੇਂ ਸਿੰਧ ਦਰਿਆ ਨੂੰ ਪਾਰ ਕਰਕੇ ਇੱਥੇ ਸਾਧੂਆਂ ਦੇ ਬੇਲੇ ਪੁੱਜੇ ਸਨ। ਅੱਜਕਲ੍ਹ ਇਹ ਅਸਥਾਨ ਵੀ ਉਦਾਸੀਆਂ ਪਾਸ ਹੈ।

**ਗੁਰਦੁਆਰਾ ਸਾਧੂ ਬੇਲਾ :** ਇਹ ਇਤਿਹਾਸਕ ਅਸਥਾਨ ਵੀ ਸਿੰਧ ਦਰਿਆ ਦੇ ਟਾਪੂ ਵਿਚ ਹੈ। ਇਸ ਥਾਂ ਕਿਸ਼ਤੀ ਰਾਹੀਂ ਪਹੁੰਚਿਆ ਜਾਂਦਾ ਹੈ। ਜਿਸ ਥਾਂ 'ਤੇ ਗੁਰੂ ਨਾਨਕ ਸਾਹਿਬ ਬਿਰਾਜੇ ਸਨ, ਉੱਥੇ ਬਹੁਤ ਹੀ ਸੁੰਦਰ ਸੰਗਮਰਮਰ ਦੀ ਇਮਾਰਤ ਦਾ ਨਿਰਮਾਣ ਕੀਤਾ ਗਿਆ ਹੈ। ਇੱਥੇ ਗੁਰੂ ਸਾਹਿਬ ਨੇ ਸਾਧਾਂ ਨੂੰ ਇਕ ਅਕਾਲ ਪੁਰਖ ਦੀ ਬੰਦਗੀ ਦਾ ਸੰਦੇਸ਼ ਦਿੱਤਾ ਸੀ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਇਸ ਗੁਰਦੁਆਰਾ ਦੇ ਮੁੱਖ ਦਰਵਾਜ਼ੇ ਦੇ ਉੱਪਰ ਸ੍ਰੀ ਰਾਗ, ਮਹਲਾ ਪਹਿਲਾ ਘਰ ੧ ਦਾ ਸ਼ਬਦ ਸੰਗਮਰਮਰ ਵਿਚ ਉੱਕਰਿਆ ਹੋਇਆ ਹੈ। ਸ਼ਬਦ ਦੇ ਉੱਪਰ "ੴ ਸਤਿਗੁਰ ਪ੍ਰਸਾਦਿ" ਉੱਕਰਿਆ ਹੋਇਆ ਹੈ। ਇਤਿਹਾਸਕ ਸ੍ਰੋਤਾਂ ਅਨੁਸਾਰ ਇਹ ਸ਼ਬਦ ਗੁਰੂ ਸਾਹਿਬ ਨੇ ਇੱਥੇ ਹੀ ਉਚਾਰਿਆ ਸੀ। ਇਸ ਅਸਥਾਨ ਦਾ ਪ੍ਰਬੰਧ ਵਕਫ਼ ਬੋਰਡ ਕਰਦਾ ਹੈ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਮੀਰਪੁਰ ਖਾਸ :** ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਸਿੰਧ ਪ੍ਰਾਂਤ ਦੇ ਮਸ਼ਹੂਰ ਸ਼ਹਿਰ ਮੀਰਪੁਰ ਖਾਸ ਵਿਖੇ ਸੁਸ਼ੋਭਿਤ ਹੈ। ਇਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਅੱਜਕਲ੍ਹ ਗੁਰਦੁਆਰਾ ਸਾਹਿਬ ਦੀ ਤਿੰਨ-ਮੰਜ਼ਲਾ ਸੁੰਦਰ ਇਮਾਰਤ ਅੰਦਰ ਮਤਰੂਕਾ ਵਕਫ ਬੋਰਡ ਦਾ ਦਫ਼ਤਰ ਚੱਲ ਰਿਹਾ ਹੈ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਕਰਾਚੀ :** ਪਾਕਿਸਤਾਨ ਦੇ ਸਿੰਧ ਪ੍ਰਾਂਤ ਦਾ ਇਕ ਮਸ਼ਹੂਰ ਸ਼ਹਿਰ 'ਕਰਾਚੀ' ਹੈ, ਜੋ ਪ੍ਰਸਿੱਧ ਬੰਦਰਗਾਹ ਵੀ ਹੈ। ਜਦੋਂ ਗੁਰੂ ਨਾਨਕ ਸਾਹਿਬ 'ਕਰਾਚੀ' ਆਏ ਤਾਂ ਜਿਸ ਥਾਂ ਉਹ ਬੈਠੇ ਸਨ ਉੱਥੇ ਅੱਜਕਲ੍ਹ ਜਸਟਿਸ ਕਿਆਨੀ ਰੋਡ ਹੈ। ਗੁਰੂ ਸਾਹਿਬ ਦੀ ਆਮਦ ਦੀ ਯਾਦ ਵਿਚ ਇੱਥੇ 'ਗੁਰਦੁਆਰਾ ਪਹਿਲੀ ਪਾਤਸ਼ਾਹੀ' ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਕਲਿਫਟਨ :** ਗੁਰਦੁਆਰਾ ਸਾਹਿਬ

ਪਹਿਲੀ ਪਾਤਸ਼ਾਹੀ, ਕਲਿਫਟਨ, ਕਲਿਫਟਨ ਸੈਰਗਾਹ ਦੇ ਲਾਗੇ ਹੀ ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਦੇ ਆਉਣ ਤੋਂ ਪਹਿਲਾਂ ਇਸ ਥਾਂ ਸਮੁੰਦਰ ਦੀ ਦੇਵੀ ਦਾ ਮੰਦਰ ਸੀ। ਇਸ ਮੰਦਰ ਅੰਦਰ ਕਦੇ ਕੋਈ ਮੂਰਤੀ ਨਹੀਂ ਸੀ, ਕੇਵਲ ਇਕ ਦੀਵਾ ਹੀ ਹੁੰਦਾ ਸੀ, ਜਿਸ ਦੀ ਹਿੰਦੂ ਪੂਜਾ ਕਰਦੇ ਸਨ। ਸਿੰਧ ਦੇ ਹਾਕਮ 'ਤਾਲਪੁਰ' ਵੱਲੋਂ ਸਾਢੇ ਸੱਤ ਸੇਰ ਤੇਲ ਹਰ ਮਹੀਨੇ ਦੀਵੇ ਵਾਸਤੇ ਦਿੱਤਾ ਜਾਂਦਾ ਸੀ। ਇਤਿਹਾਸਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੀਵੇ ਤੋਂ ਅੱਗੇ ਗੁਫਾ ਅੰਦਰ ਬਹਿ ਕੇ 'ਅਕਾਲ ਪੁਰਖ' ਦੀ ਅਰਾਧਨਾ ਕੀਤੀ ਸੀ। ਗੁਰੂ ਜੀ ਦੀ ਆਮਦ ਦੀ ਯਾਦ ਅਤੇ ਨਿਸ਼ਾਨੀ ਦੇ ਤੌਰ 'ਤੇ ਉਹ ਦੀਵਾ ਅੱਜ ਵੀ ਜਗ ਰਿਹਾ ਹੈ, ਇਸ ਨੂੰ 'ਗੁਰੂ ਜੋਤੀ' ਆਖਿਆ ਜਾਂਦਾ ਹੈ। ਇਸ ਸਥਾਨ ਦਾ ਪ੍ਰਬੰਧ ਨਾਨਕ-ਪੰਥੀ (ਸਿੰਧੀ) ਕਰਦੇ ਹਨ।

**ਗੁਰਦੁਆਰਾ ਸਾਹਿਬ ਗੁਰੂ ਨਾਨਕ ਦਰਬਾਰ, ਕਲਾਤ :** ਕਲਾਤ, ਬਲੋਚਿਸਤਾਨ ਦਾ ਇਕ ਪ੍ਰਮੁੱਖ ਨਗਰ ਹੈ, ਜੋ ਪਹਿਲਾਂ ਰਿਆਸਤ ਕਲਾਤ ਕਰਕੇ ਪ੍ਰਸਿੱਧ ਸੀ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸਕ ਅਸਥਾਨ 'ਗੁਰਦੁਆਰਾ ਗੁਰੂ ਨਾਨਕ ਦਰਬਾਰ' ਸੁਸ਼ੋਭਿਤ ਹੈ। ਇੱਥੇ ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ਕਾਫ਼ੀ ਜ਼ਮੀਨ ਅਤੇ ਜਾਗੀਰਾਂ ਹਨ, ਜੋ ਖਾਨ ਕਲਾਤ ਵੱਲੋਂ ਲਾਈ ਗਈ ਹੈ। 'ਲੰਗਰ' ਦੇ ਨਾਂ 'ਤੇ ਵੀ ਜਾਗੀਰਾਂ ਹਨ ਜੋ ਅਜੇ ਤਕ ਲਗਾਤਾਰ ਚੱਲ ਰਹੀਆਂ ਹਨ। ਗੁਰਦੁਆਰਾ ਸਾਹਿਬ ਦੇ ਮੁੱਖ ਦਰਵਾਜ਼ੇ 'ਤੇ ਅੰਗਰੇਜ਼ੀ ਅਤੇ ਉਰਦੂ ਵਿਚ 'ਸ੍ਰੀ ਗੁਰੂ ਨਾਨਕ ਦਰਬਾਰ' ਲਿਖਿਆ ਹੈ।

**ਗੁਰਦੁਆਰਾ ਤਿਲਗੰਜੀ ਸਾਹਿਬ, ਕੋਇਟਾ :** ਬਲੋਚਿਸਤਾਨ ਦੇ ਇਕ ਨਗਰ ਕੋਇਟਾ ਦੀ ਮਸਜਿਦ ਸੜਕ ਉੱਤੇ ਹੀ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ 'ਗੁਰਦੁਆਰਾ ਤਿਲਗੰਜੀ ਸਾਹਿਬ' ਹੈ। ਗੁਰੂ ਸਾਹਿਬ ਨੇ ਤੀਜੀ ਉਦਾਸੀ ਸਮੇਂ ਆਪਣੇ ਮੁਬਾਰਕ ਕਦਮ ਇੱਥੇ ਪਾਏ ਸਨ। ਜਦੋਂ ਗੁਰੂ ਸਾਹਿਬ ਇੱਥੇ ਪੁੱਜੇ ਤਾਂ ਅਨੇਕਾਂ ਸ਼ਰਧਾਲੂਆਂ ਨੇ ਆਪ ਜੀ ਦੇ ਦਰਸ਼ਨ ਕੀਤੇ। ਇੱਥੇ ਹੀ ਗੁਰੂ ਸਾਹਿਬ ਨੇ ਸ਼ਰਧਾਲੂਆਂ ਨੂੰ ਇਕ ਤਿਲ ਦਾ ਪ੍ਰਸ਼ਾਦਾ ਛਕਾ ਕੇ ਪ੍ਰਸੰਨ ਕੀਤਾ ਸੀ। ਇਸੇ ਕਾਰਨ ਗੁਰਦੁਆਰਾ ਸਾਹਿਬ ਦਾ ਨਾਂ ਵੀ 'ਤਿਲਗੰਜੀ' ਹੋ ਗਿਆ ਭਾਵ 'ਤਿਲਾਂ ਦਾ ਖਜ਼ਾਨਾ' ਹੋ ਗਿਆ। ਇਸ ਸਮੇਂ ਇਸ ਅਸਥਾਨ ਉੱਪਰ 'ਗੌਰਮਿੰਟ ਸੰਡੇਮਨ ਹਾਈ ਸਕੂਲ' ਚੱਲ ਰਿਹਾ ਹੈ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਬੁਲਾਣੀ :** ਪਾਕਿਸਤਾਨ ਦੇ ਸਿੰਧ ਪ੍ਰਾਂਤ ਵਿਚ ਲੜਕਾਣਾ ਜ਼ਿਲ੍ਹੇ ਅੰਦਰ ਪ੍ਰਸਿੱਧ ਨਗਰ 'ਬੋਲਾਣੀ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਤਿਹਾਸਕ ਯਾਦਗਾਰ 'ਗੁਰਦੁਆਰਾ ਪਹਿਲੀ ਪਾਤਸ਼ਾਹੀ, ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਨੇ ਇਸ ਪਿੰਡ ਦੇ ਲੋਕਾਂ ਨੂੰ ਇੱਕ ਅਕਾਲ ਪੁਰਖ ਦੀ ਭਗਤੀ ਕਰਨ ਲਈ ਪ੍ਰੇਰਿਆ ਸੀ। ਇਸੇ ਪਿੰਡ ਹੀ 'ਨੂਰ ਨੁਸਰਤ' ਨਾਮੀ ਆਜੜੀ ਨੇ ਗੁਰੂ ਸਾਹਿਬ ਦੀ ਤਨਦੇਹੀ ਨਾਲ ਸੇਵਾ ਕੀਤੀ ਸੀ ਅਤੇ ਇੱਥੇ ਹੀ 'ਦਾਊਦ' ਨਾਮੀ ਇਕ

ਜੁਲਾਹੇ ਨੇ ਗੁਰੂ ਸਾਹਿਬ ਨੂੰ ਅਣਮੁੱਲਾ ਗਲੀਚਾ ਪੇਸ਼ ਕੀਤਾ ਸੀ। ਇੱਥੇ ਹਰ ਰੋਜ਼ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਹੁੰਦਾ ਹੈ। 'ਗੁਰੂ ਕਾ ਲੰਗਰ' ਅੱਜਕਲ੍ਹ ਵੀ ਚੱਲਦਾ ਹੈ, ਜਿਸ ਦੀ ਪ੍ਰਸੰਸਾ ਕਰਨੀ ਬਣਦੀ ਹੈ।

**ਗੁਰਦੁਆਰਾ ਨਾਨਕਵਾੜਾ ਸਾਹਿਬ, ਕੰਧਕੋਟ :** ਸਿੰਧ ਪ੍ਰਾਂਤ ਦੇ ਜੈਕਬਆਬਾਦ ਵਿਚ ਸੁਨਿਆਰ ਬਾਜ਼ਾਰ ਅੰਦਰ ਗੁਰੂ ਸਾਹਿਬ ਦੀ ਯਾਦ ਵਿਚ ਪਵਿੱਤਰ ਅਸਥਾਨ ਸੁਸ਼ੋਭਿਤ ਹੈ। ਇਸ ਮੁਹੱਲੇ ਨੂੰ 'ਨਾਨਕਵਾੜਾ' ਵੀ ਆਖਿਆ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਨੂੰ ਜ਼ਿਲ੍ਹਾ ਲਾਰਕਾਨਾ ਦਾ ਇਕ ਨਗਰ ਲਿਖਿਆ ਹੈ, ਜੋ ਰੋਹੜੀ ਰੇਲਵੇ ਜੰਕਸ਼ਨ ਤੋਂ ੧੪੨ ਮੀਲ ਦੀ ਦੂਰੀ ਉੱਪਰ ਪੁਰਾਣੇ ਜ਼ਿਲ੍ਹੇ ਅੰਦਰ ਗੁਰੂ ਨਾਨਕ ਸਾਹਿਬ ਦਾ ਪਵਿੱਤਰ ਅਸਥਾਨ 'ਨਾਨਕ ਵਾੜਾ' ਦੱਸਿਆ ਹੈ। ਇਸ ਨੂੰ ਸਾਰੇ ਧਰਮਾਂ ਦੇ ਲੋਕ ਬਰਾਬਰ ਸਨਮਾਨ ਦਿੰਦੇ ਹਨ। ਗੁਰੂ ਨਾਨਕ ਸਾਹਿਬ ਸਿੰਧ ਦੀ ਯਾਤਰਾ ਦੌਰਾਨ ਇੱਥੇ ਆਏ ਸਨ। ਕਰਨਲ ਟਾਡ ਨੇ ਆਪਣੀ ਕਿਤਾਬ 'ਹਿਸਟਰੀ ਆਫ਼ ਰਾਜਸਥਾਨ' ਵਿਚ, ਇਸ ਗੁਰਦੁਆਰਾ ਸਾਹਿਬ ਦਾ ਜ਼ਿਕਰ ਕੀਤਾ ਹੈ। ਅੱਜਕਲ੍ਹ ਇਸ ਅਸਥਾਨ ਨੂੰ 'ਨਾਨਕ ਦਰਬਾਰ' ਕਰਕੇ ਯਾਦ ਕੀਤਾ ਜਾਂਦਾ ਹੈ।

**ਗੁਰਦੁਆਰਾ ਥੜ੍ਹਾ ਸਾਹਿਬ, ਸਖੀ ਸਰਵਰ :** ਡੇਰਾ ਗਾਜ਼ੀ ਖਾਨ ਜ਼ਿਲ੍ਹੇ ਦਾ ਇਕ ਨਗਰ ਸਖੀ ਸਰਵਰ ਹੈ। ਇਸ ਪਿੰਡ ਵਿਚ ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਅਸਥਾਨ ਗੁਰਦੁਆਰਾ ਥੜ੍ਹਾ ਸਾਹਿਬ ਹੈ। ਉਸ ਸਮੇਂ ਇਸ ਸ਼ਹਿਰ ਨੂੰ 'ਨਿਗਾਹਾ' ਆਖਿਆ ਜਾਂਦਾ ਸੀ। ਜਨਾਬ ਇਕਬਾਲ ਕੇਸਰ ਅਨੁਸਾਰ, ਹਜ਼ਰਤ ਸਖੀ ਸਰਵਰ ਹੋਰਾਂ ਦੇ ਮਜ਼ਾਰ ਦੇ ਆਹਾਤੇ ਅੰਦਰ ਹੀ ਜਗਤ-ਗੁਰੂ ਜੀ ਦਾ ਬਿਰਾਜਣ ਅਸਥਾਨ ਹੈ। ਇਹ ਅਸਥਾਨ ਮਸੀਤ ਤੇ ਮਜ਼ਾਰ ਸ਼ਰੀਫ ਦੇ ਵਿਚਕਾਰ ਹੈ। ਹੁਣ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਹੁੰਦਾ।

**ਧਰਮਸ਼ਾਲਾ ਗੁਰੂ ਨਾਨਕ ਦੇਵ ਜੀ, ਡੇਰਾ ਇਸਮਾਈਲ ਖਾਂ :** ਧਰਮਸ਼ਾਲਾ ਗੁਰੂ ਨਾਨਕ ਦੇਵ ਜੀ ਡੇਰਾ ਇਸਮਾਈਲ ਖਾਂ ਸ਼ਹਿਰ ਅੰਦਰ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਚੌਥੀ ਉਦਾਸੀ ਸਮੇਂ ਇੱਥੇ ਦਰਸ਼ਨ ਦਿੱਤੇ ਸਨ। ਜਿਸ ਥਾਂ 'ਤੇ ਆਪ ਬਿਰਾਜੇ, ਸ਼ਰਧਾਲੂਆਂ ਨੇ ਉੱਥੇ ਧਰਮਸ਼ਾਲਾ ਉਸਾਰ ਦਿੱਤੀ। ਧਰਮਸ਼ਾਲਾ ਦੀ ਬਹੁਤ ਹੀ ਸੁੰਦਰ ਇਮਾਰਤ ਅੱਜਕਲ੍ਹ ਮਹਿਕਮਾ ਔਕਾਫ ਕੋਲ ਹੈ।

**ਗੁਰਦੁਆਰਾ ਸਾਹਿਬ ਕਾਲੀ ਦੇਵੀ, ਡੇਰਾ ਇਸਮਾਈਲ ਖਾਂ :** ਗੁਰਦੁਆਰਾ ਸਾਹਿਬ ਕਾਲੀ ਦੇਵੀ, ਡੇਰਾ ਇਸਮਾਈਲ ਖਾਂ ਸ਼ਹਿਰ ਅੰਦਰ ਸਥਿਤ ਹੈ। ਕਿਹਾ ਜਾਂਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਚੌਥੀ ਪ੍ਰਚਾਰ ਉਦਾਸੀ ਸਮੇਂ ਇੱਥੇ ਆਏ ਸਨ ਤਾਂ ਇੱਥੇ ਕਾਲੀ ਦੇਵੀ ਦੀ ਮੂਰਤੀ ਸਥਾਪਿਤ ਸੀ ਅਤੇ ਲੋਕ ਉਸ ਦੀ ਪੂਜਾ ਕਰਦੇ ਸਨ। ਇੱਥੇ ਹੀ ਗੁਰੂ ਜੀ ਨੇ ਲੋਕਾਂ ਨੂੰ ਕਰਮਕਾਂਡਾਂ ਦਾ ਤਿਆਗ ਕਰਕੇ ਇੱਕ ਅਕਾਲ ਪੁਰਖ ਦੀ ਉਸਤਤ ਕਰਨ ਦੀ ਪ੍ਰੇਰਨਾ ਕੀਤੀ ਸੀ। ਗੁਰੂ ਜੀ ਦੀ ਪਵਿੱਤਰ ਆਮਦ ਦੀ

ਯਾਦ ਵਿਚ ਹੀ ਸ਼ਬਦ 'ਗੁਰਦੁਆਰਾ' ਇਸ ਧਰਮ-ਅਸਥਾਨ ਨਾਲ ਜੁੜਿਆ ਪਰ ਪ੍ਰਾਚੀਨ ਸ਼ਬਦ 'ਕਾਲੀ ਦੇਵੀ' ਵੀ ਜੁੜੇ ਰਹੇ। ਸੋ ਇਸ ਅਸਥਾਨ ਨੂੰ ਗੁਰਦੁਆਰਾ ਕਾਲੀ ਦੇਵੀ ਆਖਿਆ ਜਾਣ ਲੱਗਾ। ਅੱਜਕਲ੍ਹ ਗੁਰਦੁਆਰਾ ਸਾਹਿਬ ਦੀ ਇਸ ਇਮਾਰਤ ਅੰਦਰ ਸਕੂਲ ਚੱਲ ਰਿਹਾ ਹੈ।

**ਗੁਰਦੁਆਰਾ ਸਾਹਿਬ ਛੋਟਾ ਨਾਨਕਿਆਣਾ, ਸਿਕਰਦੂ** : ਸਿਕਰਦੂ ਅੱਜਕਲ੍ਹ ਪਾਕਿਸਤਾਨ ਵਿਚਲੇ ਕਸ਼ਮੀਰ ਦਾ ਇਕ ਪ੍ਰਮੁੱਖ ਨਗਰ ਹੈ। ਇਹ ਨਗਰ ਲਾਹੌਰ ਤੋਂ ਤਕਰੀਬਨ ਸਾਢੇ ਚਾਰ ਸੌ ਕਿਲੋਮੀਟਰ ਦੂਰ ਹੈ। ਸਿਕਰਦੂ ਦੀ ਇਕ ਛੋਟੀ ਜਿਹੀ ਪਹਾੜੀ ਉੱਤੇ ਇਕ ਵਿਸ਼ਾਲ ਇਮਾਰਤ ਹੈ। ਇਹ ਇਮਾਰਤ ਹੀ ਅਸਲ ਵਿਚ 'ਗੁਰਦੁਆਰਾ ਛੋਟਾ ਨਾਨਕਿਆਣਾ' ਕਰਕੇ ਪ੍ਰਸਿੱਧ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਚੀਨ ਦੀ ਯਾਤਰਾ ਤੋਂ ਬਾਅਦ ਇਸ ਨਗਰ ਵਿਚ ਆਪਣੇ ਮੁਬਾਰਕ ਚਰਨ ਪਾਏ ਸਨ। ਇਸ ਅਸਥਾਨ ਨੂੰ ਲੋਕੀਂ 'ਅਸਥਾਨ ਨਾਨਕ ਪੀਰ' ਕਹਿ ਕੇ ਬੁਲਾਉਂਦੇ ਹਨ। ਇਮਾਰਤ ਦੀ ਹਾਲਤ ਬਹੁਤ ਹੀ ਖਸਤਾ ਹੈ। ਪ੍ਰਕਾਸ਼ ਅਸਥਾਨ ਅਲੋਪ ਹੁੰਦਾ ਜਾ ਰਿਹਾ ਹੈ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਬਾਲਾ ਕੋਟ :** ਪਾਕਿਸਤਾਨ ਦੇ ਜ਼ਿਲ੍ਹਾ ਹਜ਼ਾਰਾ, ਤਹਿਸੀਲ ਮਾਨਸਹਿਰਾਂ ਦੇ ਪਿੰਡ 'ਬਾਲਾਕੋਟ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਬਾਲਾ ਸਮੇਤ ਕੁਝ ਸਮਾਂ ਆਪਣੀਆਂ ਪ੍ਰਚਾਰ-ਫੇਰੀਆਂ ਦੌਰਾਨ ਠਹਿਰੇ ਸਨ। ਗੁਰੂ ਸਾਹਿਬ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹ ਸੁਸ਼ੋਭਿਤ ਹੈ। ਇਸ ਪਿੰਡ ਵਿਚ ਦੋ ਚਸ਼ਮੇ ਹਨ, ਇਕ ਗੁਰੂ ਨਾਨਕ ਸਾਹਿਬ ਦਾ ਅਤੇ ਦੂਜਾ ਭਾਈ ਬਾਲੇ ਦਾ। ਦਰਬਾਰ ਦੇ ਅਹਾਤੇ ਵਿਚ ਇਕ 'ਚਸ਼ਮਾ ਬਾਲਾ ਪੀਰ' ਦੇ ਨਾਂ ਨਾਲ ਪ੍ਰਸਿੱਧ ਹੈ। ਬਾਲਾ ਪੀਰ ਦਾ ਥੜ੍ਹਾ ਵੀ ਮੌਜੂਦ ਹੈ, ਜਿਸ ਤੋਂ ਲੋਕ ਆ ਕੇ ਮੁਰਾਦਾਂ ਮੰਗਦੇ ਹਨ। ਗੁਰਦੁਆਰਾ ਸਾਹਿਬ ਦੇ ਦਰਵਾਜ਼ੇ ਦੇ ਉੱਪਰ ਉਰਦੂ ਵਿਚ 'ਦਰਬਾਰ ਸਖ਼ੀ ਹਿਯਾਤ ਅਮਰ ਬਾਲਾ ਪੀਰ ਸਾਹਿਬ ਬਾਲਾਕੋਟ' ਲਿਖਿਆ ਹੋਇਆ ਹੈ।

**ਗੁਰਦੁਆਰਾ ਨਾਨਕਸਰ ਸਾਹਿਬ, ਤਿਲਕਪੁਰ :** ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਵਿਚ ਇਕ ਪਿੰਡ ਤਿਲਕਪੁਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸਕ ਗੁਰਦੁਆਰਾ ਨਾਨਕਸਰ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਨੂੰ 'ਗੁਰੂਸਰ' ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਸੀ। ਇਹ ਗੁਰਦੁਆਰਾ ਸਾਹਿਬ ਸਿਆਲਕੋਟ-ਚਪਰਾੜ ਰੋਡ ਉੱਤੇ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਹਾਲਤ ਬਹੁਤ ਖਸਤਾ ਹੈ, ਕੇਵਲ ਕੁਝ ਕੰਧਾਂ ਖਲੋਤੀਆਂ ਹਨ।

**ਗੁਰਦੁਆਰਾ ਬੇਰ ਸਾਹਿਬ, ਸਿਆਲਕੋਟ :** ਸਿਆਲਕੋਟ, ਪਾਕਿਸਤਾਨ ਦਾ ਇਕ ਪੁਰਾਤਨ ਸ਼ਹਿਰ ਹੈ। ਇਸ ਸ਼ਹਿਰ ਵਿਚ ਗੁਰੂ ਨਾਨਕ ਸਾਹਿਬ ਕਈ ਵਾਰ ਆਏ ਸਨ। ਜਦੋਂ ਗੁਰੂ ਸਾਹਿਬ ਇੱਥੇ ਆਏ ਤਾਂ ਇੱਥੋਂ ਦੇ ਰਹਿਣ ਵਾਲੇ ਲੋਕ ਹਮਜ਼ਾ ਗੌਂਸ ਨਾਂ ਦੇ ਇਕ

ਕਰਨੀ ਵਾਲੇ ਫਕੀਰ ਦੇ ਗੁੱਸੇ ਕਾਰਨ ਸਹਿਮੇ ਹੋਏ ਸਨ, ਉਸ ਵਕਤ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨੇ ਨੂੰ ਦੋ ਪੈਸੇ ਦੇ ਕੇ ਸੱਚ ਅਤੇ ਝੂਠ ਖਰੀਦਣ ਲਈ ਬਾਜ਼ਾਰ ਭੇਜਿਆ। ਜਿਸ ਦੇ ਜਵਾਬ ਵਿਚ ਮੂਲਾ ਨਾਮੀ ਇਕ ਕਰਾੜ ਨੇ ਦੋ ਪੈਸੇ ਰੱਖ ਕੇ ਇਕ ਪਰਚੀ ਉੱਤੇ "ਜਿਊਣਾ ਕੂੜ ਹੈ' ਅਤੇ ਦੂਜੀ ਉੱਤੇ 'ਮਰਨਾ ਸੱਚ ਹੈ" ਲਿਖ ਦਿੱਤਾ। ਜਦੋਂ ਹਮਜ਼ਾ ਗੌਸ ਨੇ ਇਹ ਦੋ ਪਰਚੀਆਂ ਪੜ੍ਹੀਆਂ ਤਾਂ ਉਨ੍ਹਾਂ ਸਿਆਲਕੋਟ ਦੇ ਲੋਕਾਂ ਨੂੰ ਮਾਫ਼ ਕਰ ਦਿੱਤਾ। ਇਹ ਗੁਰਦੁਆਰਾ ਉਸ ਥਾਂ ਹੈ ਜਿੱਥੇ ਗੁਰੂ ਨਾਨਕ ਸਾਹਿਬ ਬਿਰਾਜੇ ਸਨ। ਗੁਰੂ ਸਾਹਿਬ ਜਿਸ ਬੇਰ ਹੇਠ ਬੈਠੇ ਸਨ, ਉਹ ਅੱਜ ਵੀ ਮੌਜੂਦ ਹੈ ਅਤੇ ਉਸ ਮੁਹੱਲੇ ਨੂੰ ਅੱਜ ਵੀ 'ਬਾਬਾ ਬੇਰ' ਆਖਿਆ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਬਹੁਤ ਆਲੀਸ਼ਾਨ ਹੈ। ਬੇਰੀ ਦਾ ਦਰਖ਼ਤ ਗੁਰਦੁਆਰਾ ਸਾਹਿਬ ਦੇ ਪਿਛਵਾੜੇ ਹੈ। ਸ਼ਹੀਦ ਭਾਈ ਨੱਥਾ ਸਿੰਘ ਦਾ ਸ਼ਹੀਦ ਗੰਜ ਵੀ ਗੁਰਦੁਆਰਾ ਸਾਹਿਬ ਦੇ ਅਹਾਤੇ ਅੰਦਰ ਹੈ। ਭਾਈ ਨੱਥਾ ਸਿੰਘ ਦੀ ਅੱਠ ਹਜ਼ਾਰ ਦੀ ਜਾਗੀਰ ਗੁਰਦੁਆਰਾ ਸਾਹਿਬ ਦੇ ਨਾਂ ਨਾਲ ਹੈ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ੨੫੦ ਏਕੜ ਜ਼ਮੀਨ ਫੈਸਲਾਬਾਦ (ਲਾਇਲਪੁਰ) ਵਿਚ ਹੈ।

**ਗੁਰਦੁਆਰਾ ਬਾਉਲੀ ਸਾਹਿਬ, ਸਿਆਲਕੋਟ :** ਗੁਰਦੁਆਰਾ ਬਾਉਲੀ ਸਾਹਿਬ, ਗੁਰਦੁਆਰਾ ਬੇਰ ਸਾਹਿਬ ਤੋਂ ੨੦੦ ਮੀਟਰ ਦੀ ਦੂਰੀ 'ਤੇ ਹੈ, ਜਿੱਥੇ ਮੂਲੇ ਕਰਾੜ ਦਾ ਘਰ ਸੀ। ਇੱਥੋਂ ਹੀ ਮੂਲਾ ਖੱਤਰੀ ਗੁਰੂ ਸਾਹਿਬ ਦਾ ਮੁਰੀਦ ਹੋ ਕੇ ਕਸ਼ਮੀਰ ਅਤੇ ਅਫ਼ਗਾਨਿਸਤਾਨ ਤਕ ਗੁਰੂ ਸਾਹਿਬ ਨਾਲ ਗਿਆ ਅਤੇ ਇੱਥੇ ਹੀ ਗੁਰੂ ਸਾਹਿਬ ਨੇ "ਨਾਲਿ ਕਰਾੜਾਂ ਦੋਸਤੀ...." ਸ਼ਬਦ ਉਚਾਰਿਆ ਸੀ। ਇੱਥੇ ਇਕ ਬਾਉਲੀ ਵੀ ਹੈ, ਜਿਸ ਤੋਂ ਗੁਰਦੁਆਰਾ ਸਾਹਿਬ ਦਾ ਨਾਂ ਗੁਰਦੁਆਰਾ ਬਾਉਲੀ ਸਾਹਿਬ, ਸਿਆਲਕੋਟ ਪੈ ਗਿਆ। ਜਨਾਬ ਇਕਬਾਲ ਕੇਸਰ ਅਨੁਸਾਰ ਹੁਣ ਇਸ ਇਮਾਰਤ ਵਿਚ ਪਾਕਿਸਤਾਨ ਸਰਕਾਰ ਨੇ ਅੰਨ੍ਹਿਆਂ ਦਾ ਸਕੂਲ ਖੋਲ੍ਹ ਦਿੱਤਾ ਹੈ।

**ਗੁਰਦੁਆਰਾ ਨਾਨਕਸਰ ਸਾਹਿਬ, ਸਾਹੋਵਾਲ :** ਗੁਰਦੁਆਰਾ ਨਾਨਕਸਰ ਸਾਹਿਬ, ਸਾਹੋਵਾਲ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਦੇ ਪਿੰਡ ਸਾਹੋਵਾਲ ਦੇ ਚੜ੍ਹਦੇ ਪਾਸੇ ਕੋਈ ਅੱਧਾ ਕੁ ਕਿਲੋਮੀਟਰ ਦੀ ਵਿੱਥ 'ਤੇ ਸੁਸ਼ੋਭਿਤ ਹੈ। ਗੁਰੂ ਨਾਨਕ ਸਾਹਿਬ ਸਿਆਲਕੋਟ ਤੋਂ ਚੱਲ ਕੇ ਇੱਥੇ ਆਏ ਸਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੂ ਸਾਹਿਬ ਨੇ ਇਸੇ ਥਾਂ ਸੱਤ ਦਿਨ ਠਹਿਰ ਕੇ ਸਿੱਖੀ ਦਾ ਪ੍ਰਚਾਰ ਕੀਤਾ ਸੀ।

**ਗੁਰਦੁਆਰਾ ਸਾਹਿਬ ਛੋਟਾ ਨਾਨਕਿਆਣਾ, ਸਿਉਕੇ :** ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਅਤੇ ਤਹਿਸੀਲ ਡਸਕਾ ਦਾ ਇਕ ਪਿੰਡ ਸਿਉਕੇ ਹੈ। ਇੱਥੇ ਜਿਸ ਸਥਾਨ 'ਤੇ ਗੁਰੂ ਨਾਨਕ ਸਾਹਿਬ ਨੇ ਆਪਣੇ ਮੁਬਾਰਕ ਚਰਨ ਪਾਏ, ਉੱਥੇ 'ਗੁਰਦੁਆਰਾ ਸਾਹਿਬ ਛੋਟਾ ਨਾਨਕਿਆਣਾ ਸੁਸ਼ੋਭਿਤ ਹੈ। ਇੱਥੇ ਹੀ ਗੁਰੂ ਨਾਨਕ ਦੇਵ ਜੀ 'ਪੂਰੇ' ਨਾਮੀ ਸਿੱਖ ਦਾ ਪ੍ਰੇਮ ਵੇਖ ਕੇ ਪਸਰੂਰ ਤੋਂ ਏਮਨਾਬਾਦ ਜਾਂਦੇ ਹੋਏ ਕੁਝ ਸਮੇਂ ਲਈ ਠਹਿਰੇ ਸਨ। ਪਿੰਡ ਵੱਲੋਂ ਗੁਰਦੁਆਰਾ ਸਾਹਿਬ ਨਾਲ ੧੬ ਏਕੜ ਜ਼ਮੀਨ ਹੈ। ਜਦੋਂ ਗੁਰੂ ਸਾਹਿਬ ਇਸ ਪਿੰਡ

ਆਏ ਸਨ ਉਸ ਸਮੇਂ ਪਿੰਡ ਦਾ ਨਾਂ 'ਭਾਰੋਵਾਲ' ਸੀ। ਗੁਰੂ ਸਾਹਿਬ ਪਿੰਡ ਤੋਂ ਬਾਹਰ ਬੇਰੀਆਂ ਦੇ ਝੁੰਡ ਕੋਲ ਠਹਿਰੇ ਸਨ ਜੋ ਹੁਣ ਵੀ ਮੌਜੂਦ ਹੈ। ਇੱਥੇ ਜਿਸ ਸਥਾਨ 'ਤੇ ਗੁਰੂ ਸਾਹਿਬ ਬਿਰਾਜੇ ਸਨ, ਉੱਥੇ ਗੁਰੂ ਸਾਹਿਬ ਦਾ ਇਤਿਹਾਸਕ ਯਾਦਗਾਰੀ ਅਸਥਾਨ ਸੁਸ਼ੋਭਿਤ ਸੀ, ਜੋ ਹੁਣ ਅਲੋਪ ਹੋ ਚੁੱਕਿਆ ਹੈ।

**ਗੁਰਦੁਆਰਾ ਪਹਿਲੀ ਪਾਤਸ਼ਾਹੀ, ਮੱਲ੍ਹਾ :** ਗੁਰਦੁਆਰਾ ਪਹਿਲੀ ਪਾਤਸ਼ਾਹੀ, ਮੱਲ੍ਹਾ ਪਾਕਿਸਤਾਨ ਦੇ ਜ਼ਿਲ੍ਹਾ ਨਾਰੋਵਾਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਸਥਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਤੋਂ ਸਿਆਲਕੋਟ ਜਾਂਦੇ ਹੋਏ ਰਸਤੇ ਵਿਚ ਇੱਥੇ ਇਕ ਬੇਰੀ ਦੇ ਦਰਖ਼ਤ ਥੱਲੇ ਬਿਰਾਜਮਾਨ ਹੋਏ ਸਨ। ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਪਵਿੱਤਰ ਜਗ੍ਹਾ 'ਤੇ ਸੰਗਤਾਂ ਵੱਲੋਂ ਗੁਰਦੁਆਰਾ ਸਾਹਿਬ ਦੀ ਸਥਾਪਨਾ ਕੀਤੀ ਗਈ। ਮਹਾਰਾਜਾ ਰਣਜੀਤ ਸਿੰਘ ਵੱਲੋਂ ਖਾਲਸਾ ਰਾਜ ਸਮੇਂ ਇਸ ਗੁਰਦੁਆਰਾ ਸਾਹਿਬ ਨਾਲ ੫੦ ਘੁਮਾਂ ਜ਼ਮੀਨ ਲਗਾਈ ਗਈ ਸੀ। ਜਨਾਬ ਇਕਬਾਲ ਕੇਸਰ ਅਨੁਸਾਰ ਜਦੋਂ ਉਸ ਨੇ ਇਸ ਸਥਾਨ ਦੀ ਯਾਤਰਾ ਕੀਤੀ ਤਾਂ ਉਸ ਨੂੰ ਗੁਰਦੁਆਰਾ ਸਾਹਿਬ ਦੀ ਕੋਈ ਵੀ ਨਿਸ਼ਾਨੀ ਨਜ਼ਰ ਨਹੀਂ ਆਈ। ਉਨ੍ਹਾਂ ਅਨੁਸਾਰ ਗੁਰਦੁਆਰਾ ਸਾਹਿਬ ਦੀ ਜ਼ਮੀਨ ਮਹਿਕਮਾ ਮਤਰੂਕਾ ਵਕਫ ਬੋਰਡ ਦੇ ਅਧੀਨ ਹੈ।

**ਗੁਰਦੁਆਰਾ ਸਾਹਿਬ, ਦਿਉਕਾ (ਪਸਰੂਰ):** ਗੁਰਦੁਆਰਾ ਸਾਹਿਬ, ਦਿਉਕਾ ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਦੇ ਸ਼ਹਿਰ 'ਪਸਰੂਰ' ਵਿਖੇ ਉਸ ਥਾਂ ਉੱਤੇ ਸੁਸ਼ੋਭਿਤ ਸੀ ਜਿੱਥੇ ਗੁਰੂ ਨਾਨਕ ਸਾਹਿਬ ਨੇ ਸਿਆਲਕੋਟ ਤੋਂ ਆ ਕੇ ਆਪਣੇ ਮੁਬਾਰਕ ਚਰਨ ਪਾਏ ਸਨ। ਇੱਥੇ ਹੀ ਗੁਰੂ ਸਾਹਿਬ ਨੂੰ ਮੁਸਲਮਾਨ ਸੂਫ਼ੀ ਹਜ਼ਰਤ ਮੀਆਂ ਮਿੱਠਾ ਜੀ ਮਿਲੇ ਸਨ। ਗੁਰੂ ਜੀ ਅਤੇ ਮੀਆਂ ਮਿੱਠਾ ਵਿਚਕਾਰ ਇਕ ਗੋਸ਼ਟੀ ਵੀ ਹੋਈ ਦੱਸੀ ਜਾਂਦੀ ਹੈ। ਜਿੱਥੇ ਗੋਸ਼ਟੀ ਹੋਈ ਸੀ, ਉਹ ਅਸਥਾਨ 'ਕੋਟਲਾ ਮੀਆਂ ਮਿੱਠਾ' ਦੇ ਨਾਂ ਨਾਲ ਪ੍ਰਸਿੱਧ ਸੀ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਇੱਥੇ ਸੰਗਤਾਂ ਵੱਲੋਂ ਗੁਰਦੁਆਰਾ ਸਾਹਿਬ ਸੁਸ਼ੋਭਿਤ ਕੀਤਾ ਗਿਆ ਸੀ ਜੋ ਅੱਜਕਲ੍ਹ ਗੁਰਦੁਆਰਾ ਸਾਹਿਬ ਦਿਉਕਾ ਕਰਕੇ ਪ੍ਰਸਿੱਧ ਹੈ। ਜਨਾਬ ਇਕਬਾਲ ਕੇਸਰ ਅਨੁਸਾਰ ਇਸ ਗੁਰਦੁਆਰਾ ਸਾਹਿਬ ਵਿਚ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ, ਪਰ ਹੁਣ ਇਹ ਥਾਂ ਡਿਸਟ੍ਰਿਕਟ ਬੋਰਡ ਦੇ ਕਬਜ਼ੇ ਵਿਚ ਹੈ।

**'ਗੁਰਦੁਆਰਾ ਗੁਰਹੱਟੜੀ' ਪੇਸ਼ਾਵਰ :** ਪਾਕਿਸਤਾਨ ਦਾ ਇਕ ਪ੍ਰਸਿੱਧ ਅਤੇ ਪੁਰਾਤਨ ਸ਼ਹਿਰ ਪੇਸ਼ਾਵਰ ਵਿਚ 'ਗੁਰਦੁਆਰਾ ਗੁਰਹੱਟੜੀ ਸਾਹਿਬ' ਗੁਰੂ ਨਾਨਕ ਸਾਹਿਬ ਦੀ ਪ੍ਰਚਾਰ-ਫੇਰੀ ਦੀ ਯਾਦ ਵਿਚ ਬਣਿਆ ਹੋਇਆ ਹੈ। ਗੁਰੂ ਸਾਹਿਬ ਨੇ ਇੱਥੇ ਸਿੱਧ ਯੋਗੀਆਂ ਨਾਲ ਵਿਚਾਰ-ਚਰਚਾ ਕੀਤੀ ਹੈ। ਇਸੇ ਥਾਂ ਬਾਬਾ ਸ੍ਰੀ ਚੰਦ ਜੀ ਵੀ ਆਏ ਸਨ ਜਿਨ੍ਹਾਂ ਦੀ ਯਾਦ ਵਿਚ 'ਧਰਮਸ਼ਾਲਾ ਬਾਬਾ ਸ੍ਰੀ ਚੰਦ' ਵੀ ਗੁਰਦੁਆਰਾ ਸਾਹਿਬ ਦੀ ਇਮਾਰਤ ਦੇ ਅੰਦਰ ਹੀ ਸੁਸ਼ੋਭਿਤ ਹੈ। 'ਗੁਰਦੁਆਰਾ ਗੁਰ ਹੱਟੜੀ' ਦਾ ਤਾਂ ਹੁਣ ਕੇਵਲ ਦਰਵਾਜ਼ਾ ਖਲੋਤਾ ਹੈ। ਜਨਾਬ ਇਕਬਾਲ ਕੇਸਰ ਅਨੁਸਾਰ ਬਾਕੀ ਸਾਰੀ

ਇਮਾਰਤ ਢਾਹ ਕੇ ਪਾਕਿਸਤਾਨ ਸਰਕਾਰ ਨੇ ਬੱਚਿਆਂ ਦਾ ਸਕੂਲ ਉਸਾਰ ਦਿੱਤਾ ਹੈ। ਇਹ ਇਤਿਹਾਸਕ ਅਸਥਾਨ ਪਿਸ਼ਾਵਰ ਸ਼ਹਿਰ ਦੇ 'ਮੁਹੱਲਾ ਗੰਜ' ਵਿਚ ਹੈ।

**ਪੰਜਾ ਸਾਹਿਬ (ਹਸਨ ਅਬਦਾਲ) :** ਪਾਕਿਸਤਾਨ ਦੇ ਜ਼ਿਲ੍ਹਾ ਅਟਕ (ਕੈਂਬਲਪੁਰ) ਵਿਚ ਹਸਨ ਅਬਦਾਲ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਰੋਕਤ ਇਤਿਹਾਸਕ ਅਸਥਾਨ ਸੁਸ਼ੋਭਿਤ ਹੈ ਜੋ ਗੁਰਦੁਆਰਾ ਪੰਜਾ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ। ਇੱਥੇ ਗੁਰੂ ਸਾਹਿਬ ਪੱਛਮੀ ਉਦਾਸੀ ਸਮੇਂ ਆਪਣੇ ਸਾਥੀ ਭਾਈ ਮਰਦਾਨਾ ਜੀ ਨਾਲ ਮੱਕਾ ਅਤੇ ਬਗਦਾਦ ਤੋਂ ਵਾਪਸੀ ਸਮੇਂ ਆਏ ਸਨ। ਇੱਥੇ ਗੁਰੂ ਸਾਹਿਬ ਨੇ ਜਿਸ ਪਹਾੜੀ ਦੇ ਹੇਠਾਂ ਪਿੱਪਲ ਦੇ ਦਰਖ਼ਤ ਹੇਠਾਂ ਨਿਵਾਸ ਕੀਤਾ ਸੀ, ਉਸ ਪਹਾੜੀ ਦੀ ਚੋਟੀ ਉੱਪਰ ਉਸ ਸਮੇਂ ਵਲੀ ਕੰਧਾਰੀ ਰਹਿੰਦਾ ਸੀ। ਜਨਮ ਸਾਖੀਆਂ ਅਨੁਸਾਰ ਇੱਥੇ ਗੁਰੂ ਜੀ ਨੇ ਵਲੀ ਕੰਧਾਰੀ ਦੇ ਹੰਕਾਰ ਨੂੰ ਤੋੜਿਆ ਸੀ। ਇਸ ਇਤਿਹਾਸਕ ਸਥਾਨ 'ਤੇ ਗੁਰੂ ਸਾਹਿਬ ਦੀ ਪਵਿੱਤਰ ਛੋਹ ਪ੍ਰਾਪਤ ਚਸ਼ਮਾ ਅਤੇ ਪੱਥਰ ਅੱਜ ਵੀ ਮੌਜੂਦ ਹੈ। ਜਿਹੜਾ ਪੱਥਰ ਵਲੀ ਕੰਧਾਰੀ ਨੇ ਗੁਰੂ ਨਾਨਕ ਸਾਹਿਬ ਵੱਲ ਸੁੱਟਿਆ ਸੀ, ਉਸ ਉੱਤੇ ਗੁਰੂ ਨਾਨਕ ਸਾਹਿਬ ਦੇ ਹੱਥ ਦੀ ਛਾਪ ਅੱਜ ਵੀ ਦੇਖੀ ਜਾ ਸਕਦੀ ਹੈ। ਇਸ ਸਮੇਂ ਗੁਰਦੁਆਰਾ ਪੰਜਾ ਸਾਹਿਬ ਦਾ ਪ੍ਰਬੰਧ ਪਾਕਿਸਤਾਨ ਮਹਿਕਮਾ ਔਕਾਫ਼ ਬੋਰਡ ਕਰਦਾ ਹੈ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਸਾਲ ਵਿਚ ਦੇਸ਼-ਵਿਦੇਸ਼ ਤੋਂ ਚਾਰ ਵਾਰ ਸੰਗਤ ਇਕੱਠੀ ਹੁੰਦੀ ਹੈ।

**'ਗੁਰਦੁਆਰਾ ਪਹਿਲੀ ਪਾਤਸ਼ਾਹੀ' ਕਟਾਸ :** 'ਗੁਰਦੁਆਰਾ ਪਹਿਲੀ ਪਾਤਸ਼ਾਹੀ' ਪਾਕਿਸਤਾਨ ਦੇ ਜ਼ਿਲ੍ਹਾ ਚੱਕਵਾਲ ਵਿਚ, ਜਿੱਥੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਮੁਬਾਰਕ ਚਰਨ ਪਾਏ ਸਨ, ਉੱਥੇ ਗੁਰੂ ਸਾਹਿਬ ਦੀ ਯਾਦ ਵਿਚ ਬਣਿਆ ਹੈ, ਜਿਸ ਨੂੰ ਲੋਕ 'ਨਾਨਕ ਨਿਵਾਸ' ਆਖਦੇ ਹਨ। ਕਿਹਾ ਜਾਂਦਾ ਹੈ ਕਿ ਇੱਥੇ ਬਹੁਤ ਸਾਰੇ ਰਿਸ਼ੀਆਂ, ਜੋਗੀਆਂ, ਮੁਨੀਆਂ ਨੇ ਤਪ ਕੀਤਾ ਸੀ, ਜਿਨ੍ਹਾਂ ਦੇ ਅਸਥਾਨ ਬਣੇ ਹੋਏ ਹਨ। ਇਨ੍ਹਾਂ ਥਾਵਾਂ ਉੱਤੇ ਤਖ਼ਤੀਆਂ ਨਾ ਲੱਗੀਆਂ ਹੋਣ ਕਾਰਨ, ਇਨ੍ਹਾਂ ਥਾਵਾਂ ਨੂੰ ਵੱਖ-ਵੱਖ ਕਰਨਾ ਬਹੁਤ ਮੁਸ਼ਕਿਲ ਹੈ। ਇਹ ਥਾਂ ਇਸ ਪੱਖੋਂ ਵੀ ਇਤਿਹਾਸਕ ਹੈ ਕਿ ਇੱਥੇ ਬੈਠ ਕੇ ਅਬੂ ਰਿਹਾਨ ਅਲਬੈਰੂਨੀ ਨੇ ਧਰਤੀ ਦਾ ਘੇਰਾ ਨਾਪਿਆ ਸੀ। ਕਟਾਸ ਹਿੰਦੂਆਂ ਦਾ ਪ੍ਰਸਿੱਧ ਧਾਰਮਿਕ ਅਸਥਾਨ ਵੀ ਹੈ।

**ਗੁਰਦੁਆਰਾ ਸਾਹਿਬ, ਬਾਲ ਗੁੰਦਾਈ, ਟਿੱਲਾ ਜੋਗੀ :** ਗੁਰਦੁਆਰਾ ਬਾਲ ਗੁੰਦਾਈ ਸਾਹਿਬ ਪਾਕਿਸਤਾਨ ਦੇ ਜਿਹਲਮ ਸ਼ਹਿਰ ਤੋਂ ੨੪ ਕਿਲੋਮੀਟਰ ਦੂਰ ਪੱਛਮ ਵੱਲ, ਇਕ ਪਹਾੜੀ 'ਤੇ ਸਥਿਤ ਹੈ, ਜਿਸ ਨੂੰ ਲੋਕ 'ਟਿੱਲਾ ਜੋਗੀਆਂ' ਆਖਦੇ ਹਨ। ਦੱਸਿਆ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਇਕ ਵੇਰ ਪਰਉਪਕਾਰੀ ਸਾਧੂ 'ਬਾਲ ਗੁੰਦਾਈ' ਦੇ ਆਸ਼ਰਮ ਪਧਾਰੇ ਸਨ। 'ਗੁਰੂ ਨਾਨਕ ਪ੍ਰਕਾਸ਼' ਵਿਚ ਵੀ ਜ਼ਿਕਰ ਆਉਂਦਾ ਹੈ 'ਬਾਲ ਗੁੰਦਾਈ ਢਿਗ ਪੁੰਨ ਗਏ' ਜਿਸ ਥਾਂ ਗੁਰੂ ਨਾਨਕ ਸਾਹਿਬ ਬਿਰਾਜਮਾਨ ਹੋਏ ਸਨ, ਉਨ੍ਹਾਂ ਦੇ ਪੈਰਾਂ ਦੇ ਪਵਿੱਤਰ ਨਿਸ਼ਾਨ ਉੱਥੇ ਇਕ ਪੱਥਰ 'ਤੇ ਉੱਕਰੇ ਹੋਏ ਹਨ।

ਇਸ ਦੇ ਨਾਲ ਹੀ ਇਕ ਸੁੰਦਰ ਸਰੋਵਰ ਹੈ। ਗੁਰਦੁਆਰਾ ਸਾਹਿਬ ਦੇ ਨਾਂ ਨਾਲ ੧੫ ਏਕੜ ਜ਼ਮੀਨ ਜਾਗੀਰ ਵਜੋਂ ਲੱਗੀ ਹੋਈ ਹੈ।

**ਗੁਰਦੁਆਰਾ ਚੌਹਾ ਸਾਹਿਬ:** ਗੁਰਦੁਆਰਾ ਚੌਹਾ ਸਾਹਿਬ ਰੋਹਤਾਸ ਦਾ ਇਤਿਹਾਸਕ ਅਸਥਾਨ ਪਾਕਿਸਤਾਨ ਦੇ ਜ਼ਿਲ੍ਹਾ ਜਿਹਲਮ ਵਿਚ ਸਥਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਟਿੱਲਾ ਜੋਗੀਆਂ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਗੁਰੂ ਸਾਹਿਬ ਨੇ ਇਕ ਚਸ਼ਮਾ ਪ੍ਰਗਟ ਕੀਤਾ ਸੀ ਜਿਸ ਨੂੰ 'ਚੌਹਾ ਸਾਹਿਬ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ ਸੀ। ਮਹਾਰਾਜਾ ਰਣਜੀਤ ਸਿੰਘ ਵੱਲੋਂ ਇਸ ਗੁਰਦੁਆਰਾ ਸਾਹਿਬ ਦੇ ਨਾਂ ੨੭ ਏਕੜ ਜ਼ਮੀਨ ਜਾਗੀਰ ਵਜੋਂ ਲੱਗੀ ਹੋਈ ਹੈ।

**'ਗੁਰਦੁਆਰਾ ਨਾਨਕਸਰ' ਡਿੰਗਾਂ (ਗੁਜਰਾਤ):** 'ਗੁਰਦੁਆਰਾ ਨਾਨਕਸਰ' ਡਿੰਗਾ ਗੁਜਰਾਤ ਦੇ ਇਕ ਕਸਬਾ ਡਿੰਗਾਂ ਵਿਖੇ ਜਿੱਥੇ ਗੁਰੂ ਨਾਨਕ ਸਾਹਿਬ ਆਪਣੀ ਪ੍ਰਚਾਰ-ਫੇਰੀ ਦੌਰਾਨ ਆਏ ਸਨ, ਵਿਖੇ ਬਣਿਆ ਹੋਇਆ ਸੀ, ਜੋ ਹੁਣ ਅਲੋਪ ਹੋ ਚੁੱਕਾ ਹੈ। ਇਸ ਥਾਂ ਗੁਰੂ ਨਾਨਕ ਸਾਹਿਬ ਨੇ ਇਕ ਜੋਗੀ ਦਾ ਪਾਖੰਡ ਤੋੜਿਆ ਸੀ। ਸੜਕ ਨਾਲ ਬਣੀ ਕੰਧ ਦੇ ਪਾਰ ਸਰੋਵਰ ਨੂੰ ਪਾਣੀ ਦੇਣ ਵਾਲਾ ਖੂਹ ਅਜੇ ਵੀ ਖੇਤਾਂ ਵਿਚ, ਇਸ ਅਸਥਾਨ ਦੇ ਆਖ਼ਰੀ ਚਿੰਨ੍ਹ ਦੇ ਤੌਰ 'ਤੇ ਬਚਿਆ ਹੋਇਆ ਹੈ।

**ਗੁਰਦੁਆਰਾ ਕੇਰ ਸਾਹਿਬ :** ਗੁਰੂ ਨਾਨਕ ਸਾਹਿਬ ਦਾ ਇਤਿਹਾਸਕ ਗੁਰਦੁਆਰਾ ਕੇਰ ਸਾਹਿਬ ਪਾਕਿਸਤਾਨ ਦੇ ਜ਼ਿਲ੍ਹਾ ਮੰਡੀ ਬਹਾਊਦੀਨ ਦੇ ਇਕ ਪ੍ਰਸਿੱਧ ਨਗਰ 'ਜੈ ਸੁਖ ਵਾਲਾ' ਵਿਚ ਸਥਿਤ ਹੈ। ਗੁਰੂ ਸਾਹਿਬ ਪਿੰਡ ਡਿੰਗੇ ਤੋਂ ਆ ਕੇ ਇੱਥੇ ਬੈਠੇ ਸਨ। ਗੁਰੂ ਸਾਹਿਬ ਨੇ ਇੱਥੇ ਇਕ ਮੁਸਲਮਾਨ ਸੂਫੀ ਫਕੀਰ ਨੂੰ 'ਰੱਬੀ ਕੰਮਾਂ' ਨੂੰ ਹੱਥ ਵਿਚ ਲੈਣ ਤੋਂ ਵਰਜ ਕੇ ਉਸ ਦੇ ਭਾਣੇ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੱਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਗੁਰਦੁਆਰਾ ਸਾਹਿਬ ਦੀ ਤਿੰਨ-ਮੰਜ਼ਲਾ ਇਮਾਰਤ ਦਾ ਨਿਰਮਾਣ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰਾ ਸਾਹਿਬ ਨਾਲ ਚਾਲੀ ਮੁਰੱਬੇ (੧੦੦੦ ਏਕੜ) ਜ਼ਮੀਨ ਲਗਾਈ।

**ਗੁਰਦੁਆਰਾ ਨਾਨਕਸਰ ਸਾਹਿਬ, ਝੰਗ :** ਗੁਰਦੁਆਰਾ ਨਾਨਕਸਰ ਸਾਹਿਬ, ਪਾਕਿਸਤਾਨ ਦੇ ਪ੍ਰਾਚੀਨ ਤੇ ਪ੍ਰਸਿੱਧ ਜ਼ਿਲ੍ਹੇ ਝੰਗ ਵਿਚ ਸਥਿਤ ਹੈ। ਝੰਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪ੍ਰਚਾਰ-ਫੇਰੀ ਦੌਰਾਨ ਜਿਸ ਜਗ੍ਹਾ 'ਤੇ ਠਹਿਰੇ ਸਨ ਉੱਥੇ ਹੀ ਉਨ੍ਹਾਂ ਦੇ ਸ਼ਰਧਾਲੂਆਂ ਨੇ ਉਨ੍ਹਾਂ ਦੀ ਯਾਦਗਾਰ ਦੇ ਰੂਪ ਵਿਚ ਗੁਰਦੁਆਰਾ ਸਾਹਿਬ ਦੀ ਸਥਾਪਨਾ ਕੀਤੀ, ਜਿਸ ਨੂੰ ਅੱਜਕਲ੍ਹ ਗੁਰਦੁਆਰਾ ਨਾਨਕਸਰ ਸਾਹਿਬ ਕਿਹਾ ਜਾਂਦਾ ਹੈ। ਜਨਾਬ ਇਕਬਾਲ ਕੇਸਰ ਅਨੁਸਾਰ ਇਸ ਵਕਤ ਗੁਰਦੁਆਰਾ ਸਾਹਿਬ ਅੰਦਰ ਪ੍ਰਾਇਮਰੀ ਸਕੂਲ ਚੱਲ ਰਿਹਾ ਹੈ।

**ਗੁਰਦੁਆਰਾ ਸਾਹਿਬ ਸੱਚੀ ਮੰਜੀ ਪਹਿਲੀ ਪਾਤਸ਼ਾਹੀ, ਹਫ਼ਤਮਦਰ :** 'ਗੁਰਦੁਆਰਾ ਸੱਚੀ ਮੰਜੀ ਪਹਿਲੀ ਪਾਤਸ਼ਾਹੀ' ਪਾਕਿਸਤਾਨ ਦੇ ਜ਼ਿਲ੍ਹਾ ਸ਼ੇਖੂਪੁਰਾ ਅਤੇ

ਤਹਿਸੀਲ ਨਨਕਾਣਾ ਸਾਹਿਬ ਵਿਚ ਪਿੰਡ ਹਫ਼ਤਮਦਰ ਵਿਖੇ ਸਥਿਤ ਹੈ। ਇੱਥੇ ਇਕ ਗਿੱਲ ਗੋਤ ਦੇ ਜ਼ਿਮੀਂਦਾਰ ਕੋਲ ਗੁਰੂ ਨਾਨਕ ਸਾਹਿਬ ਦਾ ਯਾਦਗਾਰੀ ਪਲੰਘ ਸੀ। ਗੁਰਦੁਆਰਾ ਸਾਹਿਬ ਦੀ ਇਮਾਰਤ ਅਲੋਪ ਹੋ ਚੁੱਕੀ ਹੈ। ਕੇਵਲ ਕੁਝ ਦੀਵਾਰਾਂ ਹੀ ਬਚੀਆਂ ਹਨ।

**ਗੁਰਦੁਆਰਾ ਸਾਹਿਬ ਪਹਿਲੀ ਪਾਤਸ਼ਾਹੀ, ਫ਼ਤਿਹ ਭਿੰਡਰ :** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਛੋਟਾ ਜਿਹਾ ਇਤਿਹਾਸਕ ਗੁਰਦੁਆਰਾ 'ਗੁਰਦੁਆਰਾ ਪਹਿਲੀ ਪਾਤਸ਼ਾਹੀ' ਪਾਕਿਸਤਾਨ ਦੇ ਜ਼ਿਲ੍ਹਾ ਸਿਆਲਕੋਟ ਵਿਚ ਗੁਜਰਾਂਵਾਲਾ ਦੇ ਪਿੰਡ 'ਫ਼ਤਿਹ ਭਿੰਡਰ' ਵਿਖੇ ਸੁਸ਼ੋਭਿਤ ਹੈ। ਗੁਰੂ ਸਾਹਿਬ ਸਿਆਲਕੋਟ ਨੂੰ ਜਾਂਦੇ ਹੋਏ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਨਾਲ ਇਕ ਏਕੜ ਜ਼ਮੀਨ ਲੱਗੀ ਹੋਈ ਹੈ।

**ਗੁਰਦੁਆਰਾ ਕਰਤਾਰਪੁਰ ਸਾਹਿਬ ਦਰਬਾਰ ਸਾਹਿਬ, ਨਾਰੋਵਾਲ :** 'ਗੁਰਦੁਆਰਾ ਕਰਤਾਰਪੁਰ ਸਾਹਿਬ ਦਰਬਾਰ ਸਾਹਿਬ ਪਾਕਿਸਤਾਨ ਦੇ ਜ਼ਿਲ੍ਹਾ ਸਿਆਲੋਕਟ ਵਿਚ ਦਰਿਆ ਰਾਵੀ ਕੰਢੇ ਪਿੰਡ ਕਰਤਾਰਪੁਰ ਵਿਚ ਸੁਸ਼ੋਭਿਤ ਹੈ। ਅੱਜਕਲ੍ਹ ਇਸ ਇਤਿਹਾਸਕ ਅਸਥਾਨ ਨੂੰ 'ਗੁਰਦੁਆਰਾ ਕਰਤਾਰਪੁਰ ਸਾਹਿਬ ਦਰਬਾਰ ਸਾਹਿਬ, ਨਾਰੋਵਾਲ' ਆਖਿਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਦੋ ਅਖ਼ੀਰਲੇ ਦਹਾਕੇ ਆਪਣੇ ਪਰਵਾਰ ਸਮੇਤ ਇੱਥੇ ਹੀ ਗੁਜ਼ਾਰੇ। ਇੱਥੇ ਹੀ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਸਾਹਿਬ ਤੋਂ ਸਿੱਖਿਆ ਗ੍ਰਹਿਣ ਕੀਤੀ ਅਤੇ ਇੱਥੇ ਹੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਸ੍ਰੀ ਅੰਗਦ ਸਾਹਿਬ ਦੇ ਨਾਮ ਨਾਲ ਗੁਰਗੱਦੀ ਦਿੰਦਿਆਂ ਆਪਣਾ ਉਤਰਾਧਿਕਾਰੀ ਨਿਯੁਕਤ ਕੀਤਾ। ਗੁਰੂ ਨਾਨਕ ਸਾਹਿਬ ਇੱਥੇ ਹੀ ਆਪਣੀ ਸੰਸਾਰਿਕ ਯਾਤਰਾ ਸੰਪੂਰਨ ਕਰ ਇਲਾਹੀ ਜੋਤਿ ਵਿਚ ਲੀਨ ਹੋ ਗਏ। ਇਹ ਗੁਰਦੁਆਰਾ ਸਾਹਿਬ ਹਿੰਦੁਸਤਾਨ-ਪਾਕਿਸਤਾਨ ਸਰਹੱਦ ਤੋਂ ਵੀ ਨਜ਼ਰ ਆਉਂਦਾ ਹੈ। ਗੁਰਦੁਆਰਾ ਸਾਹਿਬ ਨਾਲ ਸਲਾਨਾ ਜਗੀਰ ਤੋਂ ਛੁੱਟ ੭੦ ਏਕੜ ਜ਼ਮੀਨ ਕਈ ਪਿੰਡਾਂ ਵਿਚ ਮੌਜੂਦ ਹੈ। ਇਕ ਵਾਰ ਇਸ ਨਗਰ ਨੂੰ ਰਾਵੀ ਨਦੀ ਵਿਚ ਆਏ ਹੜ੍ਹ ਨੇ ਰੋੜ੍ਹ ਦਿੱਤਾ। ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਨੇ ਬਾਬਾ ਬੁੱਢਾ ਜੀ ਦੀ ਮਦਦ ਨਾਲ ਨਵਾਂ ਦੇਹਰਾ ਰਾਵੀ ਦਰਿਆ ਦੇ ਉਰਲੇ ਪਾਸੇ ਅਜਿਤੇ ਰੰਧਾਵੇ ਦੇ ਖੂਹ ਪਾਸ ਬਣਵਾ ਦਿੱਤਾ। ਬਾਅਦ ਵਿਚ ਬਾਬਾ ਲਖਮੀ ਦਾਸ ਦੇ ਪੁੱਤਰ ਬਾਬਾ ਧਰਮ ਦਾਸ ਨੇ ਇਥੇ ਇਕ ਨਗਰ ਆਬਾਦ ਕੀਤਾ ਜਿਸ ਦਾ ਨਾਂ ਡੇਰਾ ਬਾਬਾ ਨਾਨਕ ਪ੍ਰਚਲਿਤ ਹੋ ਗਿਆ। ਇਥੇ ਇਹ ਗੱਲ ਧਿਆਨ ਰੱਖਣਯੋਗ ਹੈ ਕਿ ਕਰਤਾਰਪੁਰ ਨਗਰ ਪਾਕਿਸਤਾਨ ਵਿਚ ਹੈ ਪਰ ਡੇਰਾ ਬਾਬਾ ਨਾਨਕ ਭਾਰਤ ਤੇ ਪੰਜਾਬ ਪ੍ਰਦੇਸ਼ ਦੇ ਜ਼ਿਲ੍ਹਾ ਗੁਰਦਾਸਪੁਰ ਦਾ ਨਗਰ ਹੈ। ਗੁਰਦੁਆਰਾ ਡੇਹਰਾ ਬਾਬਾ ਨਾਨਕ ਦੀ ਉਸਾਰੀ ਮਹਾਰਾਜਾ ਰਣਜੀਤ ਸਿੰਘ ਨੇ ੧੮੨੭ ਈ: ਵਿਚ ਕਰਵਾਈ ਸੀ। ਇੱਥੇ ਪੰਜ ਅਸਥਾਨ ਹਨ: ੧. ਚੋਲਾ ਸਾਹਿਬ ੨. ਬਾਬਾ ਸ੍ਰੀ ਚੰਦ ਦੇ ਬਿਰਾਜਣ ਦੀ ਥਾਂ ੩. ਟਾਲ੍ਹੀਆਂ ੪. ਡੇਰਾ ਸਾਹਿਬ (ਦੇਹਰਾ) ੫. ਧਰਮਸ਼ਾਲਾ ਗੁਰੂ ਨਾਨਕ ਸਾਹਿਬ।

■

# ਗੁਰਦੁਆਰਾ ਗਊ ਘਾਟ, ਮਥਰਾ

*-ਡਾ. ਪਰਮਵੀਰ ਸਿੰਘ*

ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਦੇਸ਼-ਵਿਦੇਸ਼ ਦੀ ਯਾਤਰਾ ਕੀਤੀ। ਉਹ ਜਿੱਥੇ ਵੀ ਗਏ ਲੋਕ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਸਿੱਖ ਬਣਦੇ ਗਏ। ਸ਼ਰਧਾਲੂਆਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਨੂੰ ਸਦੀਵੀ ਕਾਇਮ ਰੱਖਣ ਲਈ ਧਰਮਸਾਲਾਵਾਂ ਦੀ ਸਥਾਪਨਾ ਕਰ ਲਈ ਅਤੇ ਉੱਥੇ ਇਕੱਤਰ ਹੋ ਕੇ ਉਹ ਗੁਰੂ ਜੀ ਦੀ ਬਾਣੀ ਦਾ ਜਾਪ ਕਰਨ ਲੱਗੇ। ਕਈ ਅਸਥਾਨ ਅਜਿਹੇ ਵੀ ਸਾਹਮਣੇ ਆਏ ਹਨ ਜਿੱਥੇ ਗੁਰੂ ਜੀ ਦੇ ਜਾਣ ਤੋਂ ਢੇਰ ਚਿਰ ਪਿੱਛੋਂ ਸੰਗਤ ਨੇ ਉਨ੍ਹਾਂ ਦੀ ਯਾਦ ਵਿਚ ਯਾਦਗਾਰਾਂ ਸਥਾਪਿਤ ਕੀਤੀਆਂ, ਕੁਝ ਥਾਵਾਂ 'ਤੇ ਉਹ ਯਾਦਗਾਰੀ ਅਸਥਾਨ ਹਾਲੇ ਵੀ ਮੌਜੂਦ ਹਨ। ਕੁਝ ਅਸਥਾਨ ਅਜਿਹੇ ਵੀ ਹਨ ਜਿੱਥੇ ਢੇਰ ਸਮਾਂ ਪਹਿਲਾਂ ਗੁਰੂ ਸਾਹਿਬਾਨ ਦੀ ਯਾਦਗਾਰ ਸਥਾਪਿਤ ਹੋਈ ਪਰ ਸਿੱਖ ਸੰਗਤ ਦੀ ਘਾਟ ਅਤੇ ਅਵੇਸਲੇਪਨ ਕਰਕੇ ਅਲੋਪ ਹੁੰਦੀ ਜਾ ਰਹੀ ਹੈ। ਕੁਝ ਅਸਥਾਨਾਂ ਦੀ ਦੇਖਭਾਲ ਸੰਗਤ ਲੰਮਾ ਸਮਾਂ ਕਰਦੀ ਰਹੀ ਹੈ ਪਰ ਸਮੇਂ ਦੀਆਂ ਪ੍ਰਸਥਿਤੀਆਂ ਅਨੁਸਾਰ ਉਨ੍ਹਾਂ ਨੂੰ ਆਪਣੇ ਇਲਾਕਿਆਂ ਵਿੱਚੋਂ ਪਲਾਇਨ ਕਰਨਾ ਪਿਆ ਹੈ ਅਤੇ ਪਿੱਛੇ ਰਹਿ ਗਈਆਂ ਯਾਦਗਾਰਾਂ ਇੱਟਾਂ-ਮਿੱਟੀ ਦਾ ਖੰਡਰ ਬਣਦੀਆਂ ਜਾ ਰਹੀਆਂ ਹਨ। ਗੁਰੂ ਸਾਹਿਬਾਨ ਦੀਆਂ ਕੁਝ ਯਾਦਗਾਰਾਂ ਅਜਿਹੀਆਂ ਵੀ ਹਨ ਜਿਨ੍ਹਾਂ ਦੀ ਸੰਭਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਉਦਾਸੀ, ਨਿਰਮਲੇ ਅਤੇ ਸੇਵਾਪੰਥੀ ਕਰ ਰਹੇ ਹਨ। ਇਨ੍ਹਾਂ ਸੰਸਥਾਵਾਂ ਵੱਲੋਂ ਜਿਹੜੀਆਂ ਯਾਦਗਾਰਾਂ ਸੰਸਥਾਗਤ ਰੂਪ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ ਉਹ ਹਾਲੇ ਤਕ ਸੁਰੱਖਿਅਤ ਹਨ। ਇਨ੍ਹਾਂ ਤੋਂ ਇਲਾਵਾ ਕੁਝ ਅਜਿਹੀਆਂ ਯਾਦਗਾਰਾਂ ਵੀ ਨਜ਼ਰੀਂ ਪੈਂਦੀਆਂ ਹਨ ਜਿਨ੍ਹਾਂ ਦੀ ਸੰਭਾਲ ਇਕਾਂਤਵਾਸ ਵਿਚ ਜੀਵਨ ਬਸਰ ਕਰਨ ਵਾਲੇ ਸਾਧੂਆਂ ਵੱਲੋਂ ਕੀਤੀ ਜਾ ਰਹੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਜਿਹੀ ਹੀ ਇਕ ਯਾਦਗਾਰ ਵੇਖਣ ਦਾ ਮੌਕਾ ਮਿਲਿਆ ਜਿੱਥੇ ਅਤੀਤ ਦੀਆਂ ਕੁਝ ਪੈੜਾਂ ਨਜ਼ਰ ਆਉਂਦੀਆਂ ਹਨ। ਅਲੋਪ ਹੋ ਰਹੀ ਇਹ ਯਾਦਗਾਰ ਮਥਰਾ ਵਿਖੇ ਗਊ ਘਾਟ ਦੇ ਕੰਢੇ 'ਤੇ ਬਣੀ ਹੋਈ ਹੈ।

ਮਥਰਾ ਇਤਿਹਾਸਿਕ ਨਗਰ ਹੈ। ਇਹ ਹਿੰਦੂ ਧਰਮ ਦਾ ਪਵਿੱਤਰ ਧਾਰਮਿਕ ਅਸਥਾਨ ਮੰਨਿਆ ਜਾਂਦਾ ਹੈ। ਇਸ ਦਾ ਨਾਮ ਮਥਰਾ ਕਿਵੇਂ ਪਿਆ? ਇਸ ਨਾਲ ਸੰਬੰਧਿਤ ਇਕ ਪੌਰਾਣਿਕ ਕਥਾ ਜੁੜੀ ਹੋਈ ਹੈ। ਭਾਈ ਕਾਨ੍ਹ ਸਿੰਘ ਨਾਭਾ 'ਵਿਸ਼ਨੁਪੁਰਾਣ'

---

* *ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਦੇ ਹਵਾਲੇ ਨਾਲ ਦੱਸਦੇ ਹਨ ਕਿ "ਕਿ ਇੱਥੇ ਇਕ ਮਧੁ ਨਾਮੀ ਦੈਂਤ ਰਾਜ ਕਰਦਾ ਸੀ ਜਿਸ ਤੋਂ ਇਸ ਨਗਰੀ ਦਾ ਨਾਂ 'ਮਧੁਪੁਰੀ' ਹੋਇਆ। ਜਦ ਮਧੁ ਦੇ ਪੁੱਤਰ ਲਵਣ ਨੂੰ ਰਾਮਚੰਦ੍ਰ ਜੀ ਦੇ ਭਾਈ ਸ਼ਤਰੁਘਨ ਨੇ ਮਾਰ ਦਿੱਤਾ ਤਾਂ ਸ਼ਹਿਰ ਦਾ ਨਾਂ 'ਮਧੁਰਾ' ਰੱਖ ਦਿੱਤਾ ਜਿਸ ਤੋਂ ਮਥਰਾ ਬਣ ਗਿਆ। ਬਾਦਸ਼ਾਹ ਔਰੰਗਜ਼ੇਬ ਨੇ ਰਮਜ਼ਾਨ ਸੰਨ ਹਿਜ਼ਰੀ ੧੦੮੦ (੧੬੬੯ ਈਸਵੀ) ਵਿਚ ਇਸ ਪੁਰੀ ਦਾ ਨਾਂ 'ਇਸਲਾਮਾਬਾਦ' ਰੱਖਿਆ ਸੀ ਅਤੇ ਕੇਸ਼ਵਦੇਵ ਮੰਦਰ ਨੂੰ ਢਾਹ ਕੇ ਮਸੀਤ ਬਣਾਈ ਸੀ।"[੧] ਕ੍ਰਿਸ਼ਨ ਜੀ ਦੇ ਜਨਮ ਅਸਥਾਨ ਨਾਂ ਨਾਲ ਸੰਬੰਧਿਤ ਇਸ ਨਗਰ ਨੇ ਬਹੁਤ ਉਤਰਾਅ-ਚੜ੍ਹਾਅ ਵੇਖੇ ਹਨ। ਇੱਥੇ ਬਣੇ ਹੋਏ ਮੰਦਰਾਂ ਵਿਚ ਸੋਨੇ ਅਤੇ ਹੀਰੇ ਜਵਾਹਰਾਤ ਜੜੀਆਂ ਮੁੱਲਵਾਨ ਮੂਰਤੀਆਂ ਸਥਾਪਿਤ ਸਨ ਪਰ ਬਾਹਰੀ ਹਮਲਾਵਰਾਂ ਨੇ ਇਸ ਨਗਰ ਨੂੰ ਤਹਿਸ-ਨਹਿਸ ਕਰ ਦਿੱਤਾ, ਸ਼ਹਿਰ ਲੁੱਟ ਲਿਆ ਗਿਆ ਅਤੇ ਵੀਰਾਨਗੀ ਇਸ ਦੇ ਹਿੱਸੇ ਆਈ। ਇਸ ਨਗਰ ਵਿਖੇ ਬਣੇ ਹੋਏ ਮੰਦਰਾਂ ਦਾ ਵਰਣਨ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ "ਮਥਰਾ ਸ਼ਹਿਰ ਜਿੱਥੇ ੨੨ ਕੋਹ ਵਿਚ ਮੰਦਰ ਨਾਲ ਜੁੜੇ ਰਹੇ ਸਨ, ਮਹਿਮੂਦ ਗ਼ਜ਼ਨਵੀ ਵਾਲਾ ਮਲੀਆਮੇਟ ਕਰ ਗਿਆ, ਮਥਰਾ ਦੇ ਇਕ ਬੜੇ ਮੰਦਰ ਦਾ ਹਾਲ ਮਹਿਮੂਦ ਸ਼ਾਹ ਆਪ ਹੀ ਲਿਖਦਾ ਹੈ ਕਿ ਜੇਕਰ ਅੱਸੀ ਕਰੋੜ ਮੋਹਰ ਖਰਚ ਕਰੀਏ ਤੇ ਪੰਜ ਸੌ ਕਾਰੀਗਰ ਸੌ ਬਰਸ ਲੱਗਾ ਰਹੇ ਤਾਂ ਭੀ ਅਜਿਹਾ ਮੰਦਰ ਬਣਨਾ ਮੁਸ਼ਕਿਲ ਹੈ।"[੨] ਮਹਿਮੂਦ ਸ਼ਾਹ ਦੇ ਮੀਰ ਮੁਨਸ਼ੀ ਦੇ ਹਵਾਲੇ ਨਾਲ ਗਿਆਨੀ ਜੀ ਅੱਗੇ ਲਿਖਦੇ ਹਨ ਕਿ, "ਮਥਰਾ ਸ਼ਹਿਰ ੨੨ ਕੋਹ ਵਿਚ ਸੰਘਣਾ ਲੱਛਮੀ ਦਾ ਘਰ ਸੀ, ਜਿੱਥੋਂ ਤਿੰਨ ਵਾਰੀ ਲੱਖਾਂ ਊਠ ਘੋੜੇ ਦੌਲਤ ਦੇ ਲੱਦ ਕੇ ਮਹਿਮੂਦ ਲੈ ਗਿਆ ਜੋ ਸੱਤ ਸੌ ਬਰਸ ਵਿਚ ਤੁਰਕਾਂ ਨੇ ਬਰਬਾਦ ਕਰ ਮਿੱਟੀ ਘੱਟੇ ਵਿਚ ਮਿਲਾ ਦਿੱਤਾ ਸੀ।"[੩] ਹਮਲਾਵਰਾਂ ਹੱਥੋਂ ਮਥਰਾ ਦੀ ਤਬਾਹੀ ਦਾ ਹੋਰ ਵਧੇਰੇ ਜ਼ਿਕਰ ਕਰਦੇ ਹੋਏ ਡਾ. ਗੰਡਾ ਸਿੰਘ ਦੱਸਦੇ ਹਨ ਕਿ "੧੭੫੭ ਈਸਵੀ ਨੂੰ ਅਹਿਮਦ ਸ਼ਾਹ ਦੁਰਾਨੀ ਨੇ ਭਾਰਤ 'ਤੇ ਹਮਲਾ ਕੀਤਾ। ਉਸ ਦੀਆਂ ਫ਼ੌਜਾਂ ਨੇ ਦਿੱਲੀ ਉੱਤੇ ਕਬਜ਼ਾ ਕਰਨ ਉਪਰੰਤ ਮਥਰਾ ਵਿਚ ਭਾਰੀ ਲੁੱਟਮਾਰ ਕੀਤੀ। ਜਹਾਨ ਖ਼ਾਂ ਨੇ ਹੋਲੀ ਦੇ ਮੌਕੇ ਉੱਤੇ ਇਕੱਠੇ ਹੋਏ ਬਹੁਤ ਸਾਰੇ ਹਿੰਦੂਆਂ ਨੂੰ ਅੰਨ੍ਹੇਵਾਹ ਕਤਲ ਕਰ ਦੇਣ ਦਾ ਹੁਕਮ ਦਿੱਤਾ। ਬੈਰਾਗੀ ਅਤੇ ਸੰਨਿਆਸੀ ਸਾਧੂਆਂ ਨੂੰ ਉਨ੍ਹਾਂ ਦੀਆਂ ਝੁੱਗੀਆਂ ਵਿਚ ਹੀ ਕਤਲ ਕਰ ਦਿੱਤਾ ਗਿਆ। ਇਨ੍ਹਾਂ ਵਿੱਚੋਂ ਹਰ ਝੌਂਪੜੀ ਵਿਚ ਇਕ-ਇਕ ਵੱਢਿਆ ਹੋਇਆ ਸਿਰ ਸੀ ਜਿਸ ਦੇ ਮੂੰਹ ਨਾਲ ਮਰੀ ਹੋਈ ਗਊ ਦਾ ਸਿਰ ਲਾਇਆ ਗਿਆ ਸੀ ਅਤੇ ਉਸ ਦੀ ਧੌਣ ਦੇ ਦੁਆਲੇ ਰੱਸੇ ਨਾਲ ਉਸ ਨੂੰ ਬੰਨ੍ਹਿਆ ਹੋਇਆ ਸੀ। ਕੁਝ ਮੁਸਲਮਾਨਾਂ ਨੂੰ ਵੀ ਆਪਣੀ ਦੌਲਤ ਲਈ ਕਸ਼ਟ ਭੁਗਤਣੇ ਪਏ ਸਨ। ਉਹ ਬਹੁਤ ਸਾਰੀਆਂ ਔਰਤਾਂ ਨੂੰ ਕੈਦੀ ਬਣਾ ਕੇ ਲੈ ਗਏ ਅਤੇ ਸ਼ਹਿਰ ਨੂੰ ਅੱਗ ਲਾ ਕੇ ਜਲਦਾ ਛੱਡ ਗਏ। ਸ੍ਰੀ ਕ੍ਰਿਸ਼ਨ ਜੀ ਦੇ ਸ਼ਹਿਰ ਬ੍ਰਿੰਦਾਬਨ ਦੀ ਵੀ ਇਹੀ ਦਸ਼ਾ ਕੀਤੀ ਗਈ।"[੪] ਮੈਕਾਲਿਫ ਲਿਖਦਾ ਹੈ ਕਿ ਔਰੰਗਜ਼ੇਬ ਨੇ ਹਿੰਦੂ ਧਰਮ ਨੂੰ ਜੜ੍ਹੋਂ ਪੁੱਟਣ ਲਈ ਸਭ ਤੋਂ

ਪਹਿਲਾਂ ਉਸ ਨੇ ਮਥਰਾ ਦੇ ਮੰਦਰਾਂ ਅਤੇ ਮੂਰਤੀਆਂ ਵੱਲ ਮੂੰਹ ਕੀਤਾ...ਫਿਰ ਉਸ ਨੇ ਭਾਰਤ ਦੇ ਹੋਰਨਾਂ ਸਥਾਨਾਂ 'ਤੇ ਬਣੇ ਹਿੰਦੂ ਮੰਦਰਾਂ ਨੂੰ ਤਬਾਹ ਕਰ ਦਿੱਤਾ।[੫]

ਦਿੱਲੀ ਤੋਂ ਦੱਖਣ ਵੱਲ ਜਾਂਦੇ ਸਮੇਂ ਇਹ ਨਗਰ ਰਾਹ ਵਿਚ ਪੈਂਦਾ ਹੈ। ਦਿੱਲੀ ਤੋਂ ਲੱਗਪਗ ਡੇਢ ਸੌ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਨਗਰ ਸਿੱਖ ਸ਼ਰਧਾਲੂਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਗੁਰਦਾਸ ਜੀ, ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਜੀ ਆਦਿ ਦੀ ਯਾਦ ਦਿਵਾਉਂਦਾ ਹੈ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਤੋਂ ਉੱਤਰ ਵੱਲ ਆਉਂਦੇ ਹੋਏ ਇਸ ਅਸਥਾਨ 'ਤੇ ਆਏ ਸਨ। ਉਹ ਦੱਸਦੇ ਹਨ ਕਿ ਇਕ ਪੰਡਿਤ ਕ੍ਰਿਸ਼ਨ ਲਾਲ ਨਾਲ ਗੁਰੂ ਜੀ ਦੀ ਵਿਚਾਰ-ਚਰਚਾ ਹੋਈ ਸੀ। ਲੋਕਾਂ ਦੇ ਵਿਸ਼ੇ-ਵਿਕਾਰਾਂ ਵਿਚ ਡੁੱਬੇ ਹੋਏ ਹੋਣ ਕਰਕੇ ਉਸ ਨੇ ਕਿਹਾ ਕਿ 'ਹੁਣ ਕਲਿਯੁਗ ਆ ਗਿਆ ਹੈ, ਓਸਨੇ ਤੀਰਥਾਂ ਦੇਵ ਮੰਦਰਾਂ, ਪੁਰੀਆਂ ਵਿਚ ਨਿਵਾਸ ਕਰਕੇ ਲੋਕਾਂ ਦੇ ਮਨ ਭ੍ਰਸ਼ਟ ਕਰ ਦਿੱਤੇ ਹਨ'। ਉੱਥੇ ਕਲਯੁਗ ਦੀ ਵਿਆਖਿਆ ਕਰਦੇ ਹੋਏ ਗੁਰੂ ਜੀ ਨੇ ਫ਼ੁਰਮਾਇਆ:

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥*
*ਜੀਵਨ ਤਲਬ ਨਿਵਾਰਿ॥*
*ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ਰਹਾਉ॥*
*ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥*
*ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥*
*ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥*
*ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥* *(ਪੰਨਾ ੯੦੨)*

ਜਮਨਾ ਨਦੀ ਦੇ ਕੰਢੇ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਕ ਗੁਰਦੁਆਰਾ 'ਗੁਰਦੁਆਰਾ ਗੁਰੂ ਨਾਨਕ ਬਗੀਚੀ' ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖਾਰਾ ਪਾਣੀ ਮਿੱਠਾ ਕੀਤਾ ਸੀ। ਕਾਰ-ਸੇਵਾ ਰਾਹੀਂ ਇਸ ਦੀ ਪੁਰਾਤਨ ਇਮਾਰਤ ਨੂੰ ਢਾਹ ਕੇ ਨਵਾਂ ਵੱਡਾ ਗੁਰਦੁਆਰਾ ਬਣਾਇਆ ਗਿਆ ਹੈ। ਨਗਰ ਦੇ ਵਿਚਕਾਰ ਬਜ਼ਾਰ ਵਿਚ ਇਕ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਬਣਿਆ ਹੋਇਆ ਹੈ। ਚੌਬਿਆਂ ਦੇ ਘਰ ਵਿਚ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਕ ਅਸਥਾਨ ਦਾ ਵੇਰਵਾ ਲਿਖਤਾਂ ਵਿਚ ਮਿਲਦਾ ਹੈ[੬] ਪਰ ਹੁਣ ਉਸ ਦੀ ਭਾਲ ਕਰਨੀ ਬਾਕੀ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਇਕ ਗੁਰਦੁਆਰਾ ਹੋਲੀ ਗੇਟ ਦੇ ਕੋਲ ਮਥਰਾ ਦੇ ਮੁਖ ਬਜ਼ਾਰ ਵਿਚ ਸਥਿਤ ਹੈ। ਇਸ ਨਗਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਭਾਗ ਲਾਏ ਹਨ। ਪਹਿਲਾਂ ਉਹ ਪਟਨਾ ਸਾਹਿਬ ਤੋਂ ਅਨੰਦਪੁਰ ਸਾਹਿਬ ਆਉਂਦੇ ਹੋਏ

ਇੱਥੇ ਰੁਕੇ ਸਨ ਅਤੇ ਫਿਰ ਦਿੱਲੀ ਤੋਂ ਦੱਖਣ ਵੱਲ ਜਾਂਦੇ ਹੋਏ ਉਨ੍ਹਾਂ ਨੇ ਇਸ ਨਗਰ ਦੇ ਦਰਸ਼ਨ ਕੀਤੇ ਸਨ। ਦਿੱਲੀ ਤੋਂ ਦੱਖਣ ਵੱਲ ਜਾਂਦੇ ਹੋਏ ਇਸ ਨਗਰੀ ਵਿਚ ਨਿਵਾਸ ਦਾ ਜ਼ਿਕਰ ਕਰਦੇ ਹੋਏ ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ "ਦਿੱਲੀ ਤੋਂ ਚੱਲ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤੀਜੇ ਦਿਨ ਮਥਰਾ ਪਹੁੰਚ ਕੇ ਸੂਰਜ ਕੁੰਡ ਪਰ ਜਮਨਾ ਦੇ ਕੰਢੇ ਡੇਰਾ ਲਾਇਆ। ਗੁਰੂ ਜੀ ਇਸ ਸਥਾਨ ਤੇ ਤਿੰਨ ਦਿਨ ਰਹੇ।"[੭]

ਮਥਰਾ ਵਿਖੇ ਕੰਸ ਟਿੱਲੇ ਦੇ ਨੇੜੇ ਗਊ ਘਾਟ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਕ ਹੋਰ ਯਾਦਗਾਰੀ ਅਸਥਾਨ ਹੋਣ ਦਾ ਜ਼ਿਕਰ ਭਾਈ ਕਾਨ੍ਹ ਸਿੰਘ ਨਾਭਾ ਕਰਦੇ ਹਨ। ਜਦੋਂ ਉੱਥੇ ਜਾਣ ਦਾ ਮੌਕਾ ਮਿਲਿਆ ਤਾਂ ਪਤਾ ਲੱਗਿਆ ਕਿ ਇਹ ਅਸਥਾਨ ਹਾਲੇ ਵੀ ਮੌਜੂਦ ਹੈ ਜਿਹੜਾ ਅਲੋਪ ਹੋਣ ਦੇ ਕੰਢੇ 'ਤੇ ਹੈ। ਇਹ ਗੁਰਦੁਆਰਾ ਜਮਨਾ ਨਦੀ ਦੇ ਕੰਢੇ 'ਤੇ ਬਣਿਆ ਹੋਇਆ ਹੈ। ਇਕ ਪਾਸੇ ਨਦੀ ਹੈ, ਇਕ ਪਾਸੇ ਕੰਸ ਟਿੱਲਾ ਹੈ, ਇਕ ਪਾਸੇ ਘਣੀ ਅਬਾਦੀ ਹੈ ਜਿਸ ਵਿੱਚੋਂ ਦੀ ਲੰਘ ਕੇ ਇੱਥੇ ਪੁੱਜਿਆ ਜਾ ਸਕਦਾ ਹੈ। ਚਾਰ-ਪਹੀਆ ਵਾਹਨ 'ਤੇ ਜਾਣਾ ਮੁਸ਼ਕਿਲ ਹੈ ਪਰ ਦੋ ਪਹੀਆ ਵਾਹਨ 'ਤੇ ਥੋੜੀ ਮੁਸ਼ੱਕਤ ਨਾਲ ਉੱਥੇ ਪੁੱਜਿਆ ਜਾ ਸਕਦਾ ਹੈ। ਗੁਰਦੁਆਰੇ ਦੀ ਭਾਲ ਵਿਚ ਪਹਿਲਾਂ ਆਲੇ-ਦੁਆਲੇ ਦੀ ਅਬਾਦੀ ਵਿਚ ਘੁੰਮ-ਫਿਰ ਕੇ ਪਤਾ ਲਾਉਣ ਦਾ ਜਤਨ ਕੀਤਾ ਪਰ ਕਿਸੇ ਨੂੰ ਉੱਥੇ ਗੁਰਦੁਆਰਾ ਹੋਣ ਦਾ ਇਲਮ ਨਹੀਂ ਸੀ। ਕੰਸ ਟਿੱਲੇ 'ਤੇ ਰਹਿੰਦੇ ਪ੍ਰੋਹਿਤਾਂ ਪਾਸੋਂ ਵੀ ਕੁਝ ਜਾਣਕਾਰੀ ਹਾਸਲ ਕਰਨ ਦਾ ਜਤਨ ਕੀਤਾ ਗਿਆ ਪਰ ਸਫਲਤਾ ਹੱਥ ਨਾ ਲੱਗੀ। ਅਖੀਰ ਕੰਸ ਟਿੱਲੇ ਤੋਂ ਹੇਠਾਂ ਉਤਰ ਕੇ ਵਾਪਸ ਜਾਣ ਲੱਗੇ ਤਾਂ ਅੱਸੀ ਕੁ ਸਾਲ ਦੇ ਇਕ ਬਜ਼ੁਰਗ ਪੰਡਿਤ ਛੋਟੇ ਲਾਲ ਨਾਲ ਮੁਲਾਕਾਤ ਹੋ ਗਈ। ਜਦੋਂ ਉਸ ਤੋਂ ਗੁਰਦੁਆਰੇ ਬਾਰੇ ਪੁੱਛਿਆ ਗਿਆ ਤਾਂ ਉਸ ਨੇ ਝੱਟ ਹੀ ਸਭ ਬਿਰਤਾਂਤ ਸੁਣਾਉਣੇ ਅਰੰਭ ਕਰ ਦਿੱਤੇ। ਉਸ ਨੇ ਕਿਹਾ ਕਿ ਸਾਹਮਣੇ ਬਣੇ ਹੋਏ ਕਮਰੇ ਸਿੱਖਾਂ ਨਾਲ ਸੰਬੰਧਿਤ ਹਨ। ਇੱਥੇ ਇਕ ਉਦਾਸੀ ਸੰਤ ਰਹਿੰਦਾ ਸੀ ਜਿਹੜਾ ਨਿਰਵਿਘਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਅਤੇ ਪਾਠ ਕਰਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲਾ ਕਮਰਾ ਸੜਕ ਦੇ ਨਾਲ ਹੀ ਬਣਿਆ ਹੋਇਆ ਸੀ ਅਤੇ ਇਸ ਕਰਕੇ ਉਹ ਆਸ-ਪਾਸ ਕਿਸੇ ਨੂੰ ਬੀੜੀ-ਸਿਗਰਟ ਨਹੀਂ ਸਨ ਪੀਣ ਦਿੰਦਾ ਅਤੇ ਨਾ ਹੀ ਵਿਹਲੇ ਬੈਠ ਕੇ ਫਾਲਤੂ ਗੱਲਾਂ ਕਰਨ ਦਿੰਦਾ ਸੀ। ਕੁਝ ਸ਼ਰਾਰਤੀ ਅਨਸਰ ਉਨ੍ਹਾਂ ਦੇ ਇਸ ਰਵੱਈਏ ਤੋਂ ਬਹੁਤ ਦੁਖੀ ਸਨ। ਜਦੋਂ ਉਹ ਸੰਤ ਅਕਾਲ ਚਲਾਣਾ ਕਰ ਗਏ ਤਾਂ ਸ਼ਰਾਰਤੀ ਅਨਸਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜਮਨਾ ਵਿਚ ਜਲ-ਪ੍ਰਵਾਹ ਕਰ ਦਿੱਤਾ ਸੀ। ਉਨ੍ਹਾਂ ਦੀ ਮਨਸ਼ਾ ਸੀ ਕਿ ਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਥੇ ਹੋਣਗੇ ਅਤੇ ਨਾ ਹੀ ਸਰਦਾਰ ਲੋਕ ਉੱਥੇ ਆਉਣਗੇ। ਉਸ ਉਦਾਸੀ ਸੰਤ ਤੋਂ ਬਾਅਦ ਇਕ ਹੋਰ ਬਾਬਾ ਅਤੇ ਫਿਰ ਬਾਬਾ ਕਿਸ਼ਨ ਦਾਸ ਇੱਥੇ ਆ ਕੇ ਰਹਿਣ ਲੱਗੇ ਸਨ। ਉਹ ਪੰਜਾਬ ਦੇ ਪੜ੍ਹੇ-ਲਿਖੇ ਸੰਤ ਸਨ। ਪੰਡਿਤ ਜੀ ਨੇ ਇਹ ਘਟਨਾ ੧੯੭੮ ਤੋਂ ਪਹਿਲਾਂ ਦੀ ਦੱਸੀ ਹੈ। ਉਨ੍ਹਾਂ ਇਹ ਵੀ ਦੱਸਿਆ ਕਿ ਪਹਿਲੇ ਉਦਾਸੀ ਸੰਤ ਦੇ ਚਲਾਣਾ ਕਰ ਜਾਣ ਸਮੇਂ ਬਹੁਤ ਵੱਡਾ ਭੰਡਾਰਾ ਕੀਤਾ ਗਿਆ

ਸੀ। ਪੰਡਿਤ ਛੋਟੇ ਲਾਲ ਦੇ ਵਿਚਾਰਾਂ ਦੀ ਪੁਸ਼ਟੀ ਪੰਡਿਤ ਜਮਨਾ ਪ੍ਰਸ਼ਾਦ ਜੀ ਨੇ ਵੀ ਕੀਤੀ।

ਗੁਰਦੁਆਰਾ ਦਿਖਾਉਣ ਲਈ ਸਾਨੂੰ ਉਹ ਸੜਕ 'ਤੇ ਬਣੇ ਕਮਰੇ ਵੱਲ ਲੈ ਗਏ। ਲੋਹੇ ਦੀਆਂ ਸੀਖਾਂ ਵਾਲੇ ਬਣੇ ਦਰਵਾਜ਼ੇ ਦੇ ਅੰਦਰ ਇਕ ਮੂਰਤੀ ਰੱਖੀ ਹੋਈ ਸੀ। ਉਹ ਮੂਰਤੀ ਬਾਬਾ ਸ੍ਰੀ ਚੰਦ ਜੀ ਦੀ ਸੀ। ਮਥਰਾ ਦਾ ਇਕ ਸਿੰਧੀ ਪਰਵਾਰ ਇਸ ਅਸਥਾਨ ਦੀ ਸੇਵਾ ਕਰ ਰਿਹਾ ਹੈ। ਉੱਥੇ ਮੌਜੂਦ ਇਕ ਵਿਅਕਤੀ ਨੇ ਕਿਹਾ ਕਿ ਪਹਿਲਾਂ ਇਸ ਅਸਥਾਨ 'ਤੇ ਸਾਲ ਵਿਚ ਇਕ ਵਾਰ ਭੰਡਾਰਾ ਹੁੰਦਾ ਸੀ ਪਰ ਹੁਣ ਬਹੁਤ ਦੇਰ ਤੋਂ ਭੰਡਾਰਾ ਨਹੀਂ ਹੋਇਆ। ਸਰਦਾਰ ਲੋਕ ਕਦੇ-ਕਦਾਈਂ ਇੱਥੇ ਆਉਂਦੇ ਹਨ, ਫੋਟੋਆਂ ਖਿੱਚਦੇ ਹਨ ਅਤੇ ਵਾਪਸ ਚਲੇ ਜਾਂਦੇ ਹਨ, ਲੰਗਰ-ਭੰਡਾਰਾ ਕੋਈ ਨਹੀਂ ਕਰਦਾ। ਉੱਥੇ ਦੇ ਮੌਜੂਦਾ ਸੰਤ ਨੂੰ ਮਿਲਣ ਦਾ ਬਹੁਤ ਦੇਰ ਤੱਕ ਜਤਨ ਅਤੇ ਇੰਤਜ਼ਾਰ ਕੀਤਾ ਗਿਆ ਪਰ ਉਨ੍ਹਾਂ ਦੇ ਦਰਸ਼ਨ ਨਹੀਂ ਹੋ ਸਕੇ। ਜਿਸ ਅਸਥਾਨ 'ਤੇ ਬਾਬਾ ਸ੍ਰੀ ਚੰਦ ਜੀ ਦੀ ਮੂਰਤੀ ਸਥਾਪਿਤ ਕੀਤੀ ਹੋਈ ਹੈ ਉੱਥੇ ਨਾਲ ਹੀ ਕੁਝ ਵੀਰਾਨ ਜਿਹੇ ਕਮਰੇ ਬਣੇ ਹੋਏ ਹਨ। ਸੰਗਤ ਨਾ ਹੋਣ ਕਾਰਨ ਇਹ ਅਸਥਾਨ ਬਹੁਤ ਹੀ ਖਸਤਾ ਹਾਲ ਵਿਚ ਹੈ। ਗੁਰਦੁਆਰਿਆਂ 'ਤੇ ਸੋਨਾ ਚੜ੍ਹਾਉਣ ਵਾਲੀਆਂ ਕਮੇਟੀਆਂ ਅਤੇ ਕਾਰ-ਸੇਵਕਾਂ ਨੂੰ ਅਜਿਹੇ ਇਤਿਹਾਸਿਕ ਮਹੱਤਤਾ ਵਾਲੇ ਅਸਥਾਨਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

**ਹਵਾਲੇ ਤੇ ਟਿੱਪਣੀਆਂ :**

*੧. ਭਾਈ ਕਾਨ੍ਹ ਸਿੰਘ ਨਾਭਾ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ ੯੪੫.*

*੨. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ਸਫ਼ਾ ੫੧.*

*੩. ਉਹੀ, ਸਫ਼ਾ ੧੩੮, ਫ਼ੁੱਟ ਨੋਟ।*

*੪. ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, ਸਿੱਖ ਇਤਿਹਾਸ, ਅਨੁਵਾਦਕ ਡਾ. ਭਗਤ ਸਿੰਘ, ਸਫ਼ਾ ੧੪੬.*

*੫. Aurangzeb having acquired a bigoted Muhammadan training set himself to uproot the Hindu religion. He began with the temples and idols in the sacred city of Mathura, known even to the Greeks of the age of Alexander as a Hindu place of sanctity, and destroyed there every vestige of Hindu worship. He then destroyed the temples and idols in other parts of India. Max Arthur Macauliffe, The Sikh Religion, Vol. iv, p. 304.*

*੬. ਗਿਆਨੀ ਠਾਕੁਰ ਸਿੰਘ, ਸ੍ਰੀ ਗੁਰਦੁਆਰੇ ਦਰਸ਼ਨ, ਸਫ਼ਾ ੧੦੬; ਭਾਈ ਕਾਨ੍ਹ ਸਿੰਘ ਨਾਭਾ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ ੯੪੫.*

*੭. ਗਿਆਨੀ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ਸਫ਼ਾ ੧੧੧੦.* ■

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਦਾਸਨ ਕੇ ਬਸਿ ਬਿਰਦ ਸੰਭਾਰਾ...

*-ਪ੍ਰੋ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਜਦੋਂ ਮੁਸ਼ਕਲਾਂ ਬਣਦੀਆਂ ਹਨ ਤਾਂ ਸਭ ਸਾਕ-ਸਨਬੰਧੀ ਭੱਜ ਜਾਂਦੇ ਹਨ, ਦੁਸ਼ਮਣ ਵੀ ਉਸ ਵੇਲੇ ਭਾਰੂ ਹੋ ਜਾਂਦੇ ਹਨ, ਸਭ ਆਸਰੇ ਖਤਮ ਹੋ ਜਾਂਦੇ ਹਨ ਐਸੇ ਸਮੇਂ ਪਰਮਾਤਮਾ ਹਿਰਦੇ ਵਿਚ ਯਾਦ ਆਵੇ ਤਾਂ ਫਿਰ ਤੱਤੀ ਵਾ ਨਹੀਂ ਲੱਗਦੀ। ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਫੁਰਮਾਨ ਹੈ:

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥* *(ਪੰਨਾ ੭੦)*

ਅਕਾਲ ਪੁਰਖ ਆਪਣੇ ਭਗਤਾਂ ਦੀ ਸਦਾ ਪੈਜ ਰੱਖਦਾ ਹੈ। ਇਸੇ ਤਰ੍ਹਾਂ ਸਤਿਗੁਰ ਜੀ ਵੀ ਆਪਣੇ ਸੇਵਕਾਂ ਦੀ ਹਰ ਮੁਸ਼ਕਲ ਵਿਚ ਸਹਾਇਤਾ ਕਰਦੇ ਹਨ। ਸਤਿਗੁਰ ਜੀ ਦਇਆਲ ਹੋਣ ਤਾਂ ਸਭ ਬਰਕਤਾਂ ਬਖਸ਼ ਦਿੰਦੇ ਹਨ ਤੇ ਬਖਸ਼ੀਆਂ ਦਾਤਾਂ 'ਚੋਂ ਜਦੋਂ ਗੁਰੂ ਦੇ ਲੋੜਵੰਦ ਸੇਵਕਾਂ ਨੂੰ ਲੋੜ ਪੈ ਜਾਵੇ ਤਾਂ ਧਨੀ ਸਿੱਖ ਵੱਲੋਂ ਨਾਂਹ ਹੋ ਜਾਵੇ ਤਾਂ ਫਿਰ ਨਜ਼ਰ ਪੁਠੀ ਵੀ ਹੋ ਜਾਂਦੀ ਹੈ। ਗੰਗੂ ਸ਼ਾਹ ਬਸੀ ਖੱਤਰੀ ਗੜ੍ਹਸ਼ੰਕਰ (ਹੁਸ਼ਿਆਰਪੁਰ) ਦਾ ਵਸਨੀਕ ਲਾਹੌਰ ਵਿਖੇ ਆਪਣਾ ਧਨ ਦੇ ਵਣਜ ਦਾ ਵਿਹਾਰ ਕਰਦਾ ਸੀ। ਇਕ ਵਾਰ ਉਸ ਦਾ ਕਾਰੋਬਾਰ ਵਿਗੜ ਗਿਆ ਅਤੇ ਕਾਰੋਬਾਰ ਵਿਚ ਮੰਦਾ ਪੈ ਗਿਆ, ਰਕਮਾਂ ਫਸ ਗਈਆਂ। ਚਹੁੰ ਪਾਸਿਆਂ ਤੋਂ ਸੰਕਟ ਹੀ ਸੰਕਟ ਸਨ। ਉਸ ਨੇ ਬੜੇ ਉਪਾਅ ਕੀਤੇ ਪਰ ਅਸਫ਼ਲ ਰਿਹਾ। ਉਸ ਨੇ ਸਤਿਗੁਰ ਅਮਰਦਾਸ ਜੀ ਦੀ ਮਹਿਮਾ ਸੁਣ ਰੱਖੀ ਸੀ। ਅਖੀਰ ਆਪਣੀ ਟੇਕ ਸ੍ਰੀ ਗੁਰੂ ਅਮਰਦਾਸ ਜੀ ਉੱਪਰ ਰੱਖ ਲਈ ਤੇ ਇਹ ਦ੍ਰਿੜ੍ਹ-ਵਿਸ਼ਵਾਸ ਕਰਕੇ ਕਿ ਮੈਂ ਸਤਿਗੁਰਾਂ ਦੀ ਸ਼ਰਨ ਜਾਵਾਂ ਤੇ ਮੇਰਾ ਦੁੱਖਾਂ ਤੋਂ ਪਾਰ ਉਤਾਰਾ ਹੋ ਜਾਵੇਗਾ ਉਹ ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਗਿਆ। ਉਸ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਉਲੀ ਦੀ ਸੇਵਾ ਚੱਲ ਰਹੀ ਸੀ। ਸਭ ਸੰਗਤ ਪ੍ਰੇਮ ਨਾਲ ਸੇਵਾ ਕਰ ਰਹੀ ਸੀ। ਪਹਿਲੇ ਪੰਗਤ ਕਰਕੇ ਪ੍ਰੇਮ ਸਹਿਤ ਸਤਿਗੁਰੂ ਜੀ ਦੀ ਹਜ਼ੂਰੀ ਗਿਆ ਅਤੇ ਦਰਸ਼ਨ ਕਰਕੇ ਨਿਹਾਲ ਹੋ ਗਿਆ। 'ਰੱਖਿਆ ਕਰੋ, ਰੱਖਿਆ ਕਰੋ' ਬੋਲਦਾ ਚਰਨ-ਕਮਲਾਂ ਤੇ ਢਹਿ ਪਿਆ। ਅੰਤਰਜਾਮੀ ਸਤਿਗੁਰ ਜੀ ਭਾਈ ਗੰਗੂ ਸ਼ਾਹ ਦੀ ਨਿਮਰਤਾ 'ਤੇ ਪ੍ਰਸੰਨ ਹੋਏ ਤੇ ਪੁੱਛਿਆ, 'ਦੱਸ ਭਾਈ, ਤੇਰਾ ਕੀ ਹਾਲ ਹੈ?' ਇਹ ਸੁਣ ਕੇ ਉਸ ਨੇ ਆਪਣਾ ਸਾਰਾ ਦੁੱਖ ਦੱਸ ਦਿੱਤਾ ਕਿ 'ਪ੍ਰਭੂ ਜੀ,

** ਮੀਤ ਸਕੱਤਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਮੈਨੂੰ ਧਨ ਦਾ ਬਹੁਤ ਘਾਟਾ ਪੈ ਗਿਆ ਹੈ।' ਸਤਿਗੁਰ ਜੀ ਨੇ ਬਚਨ ਕੀਤਾ 'ਤੂੰ ਦਿੱਲੀ ਜਾ ਕੇ ਵਪਾਰ ਸ਼ੁਰੂ ਕਰ ਲੈ। ਸਤਿਸੰਗਤ ਦੀ ਸੇਵਾ ਕਰਿਆ ਕਰ। ਚਿੰਤਾ ਨਾ ਕਰ, ਬਹੁਤ ਧਨ ਪ੍ਰਾਪਤ ਹੋਵੇਗਾ।' ਸਤਿਗੁਰਾਂ ਦੀ ਰਹਿਮਤ ਸਦਕਾ ਭਾਈ ਗੰਗੂ ਦਾ ਕਾਰੋਬਾਰ ਚੱਲ ਪਿਆ। ਘਰ ਵਿਚ ਉਸੇ ਤਰ੍ਹਾਂ ਧਨ ਆਉਣ ਲੱਗਾ। ਉਸ ਦਾ ਵਿਸ਼ਵਾਸ਼ ਵਧ ਗਿਆ ਤੇ ਉਸ ਦਾ ਨਾਮ ਸਭ ਸ਼ਹਿਰਾਂ ਵਿਚ ਫੈਲ ਗਿਆ। ਇਸ ਤਰ੍ਹਾਂ ਸਮਾਂ ਬੀਤਦਾ ਗਿਆ। ਇਕ ਵਾਰ ਇਕ ਗਰੀਬ ਬ੍ਰਾਹਮਣ ਸਤਿਗੁਰਾਂ ਦੀ ਸ਼ਰਨ ਆਇਆ ਤੇ ਬੇਨਤੀ ਕੀਤੀ, 'ਹੇ ਸਤਿਗੁਰ ਜੀਉ! ਮੇਰੇ ਘਰ ਜਵਾਨ ਲੜਕੀ ਹੈ। ਮੈਨੂੰ ਕੁਝ ਧਨ ਦਿਉ ਤਾਂ ਜੋ ਮੈਂ ਲੜਕੀ ਦਾ ਵਿਆਹ ਕਰ ਲਵਾਂ। ਕਰਜ਼ੇ ਅਤੇ ਬਲਵਾਨ ਦੁਸ਼ਮਣ ਦਾ ਉਨਾ ਦੁੱਖ ਨਹੀਂ ਹੁੰਦਾ ਜਿੰਨਾ ਇਕ ਪਿਤਾ ਨੂੰ ਕੁਆਰੀ ਲੜਕੀ ਨੂੰ ਵੇਖ ਕੇ ਹੁੰਦੈ।'

ਸੁਖਾਂ ਦੀ ਪੂੰਜੀ ਸਤਿਗੁਰ ਜੀ ਨੇ ੫੦ ਰੁਪਏ ਚਾਂਦੀ ਦੇ ਸਿੱਕਿਆਂ ਦੀ ਹੁੰਡੀ ਭਾਈ ਗੰਗੂ ਸ਼ਾਹ ਦੇ ਨਾਂ ਬਣਾ ਕੇ ਦਿੱਤੀ। ਬ੍ਰਾਹਮਣ ਨੇ ਦਿੱਲੀ ਪਹੁੰਚ ਕੇ ਹੁੰਡੀ ਵਾਲਾ ਕਾਗਜ ਭਾਈ ਗੰਗੂ ਸ਼ਾਹ ਨੂੰ ਦਿੱਤਾ ਜਿਸ ਨੂੰ ਵੇਖ ਕੇ ਉਹ ਹੈਰਾਨ ਹੋ ਗਿਆ ਤੇ ਚੁੱਪ ਰਿਹਾ ਅਤੇ ਉਸ ਨੇ ਧਨ ਵੀ ਨਾ ਦਿੱਤਾ। ਦੁਖੀ ਹਿਰਦਾ ਲੈ ਕੇ ਬ੍ਰਾਹਮਣ ਵਾਪਸ ਮੁੜ ਸਤਿਗੁਰ ਜੀ ਕੋਲ ਆਇਆ। ਅੰਤਰਜਾਮੀ, ਸਤਿਗੁਰ ਜੀ ਨੇ ਜਾਣ ਲਿਆ ਕਿ ਗੰਗੂ ਨੂੰ ਧਨ ਦਾ ਹੰਕਾਰ ਹੋ ਗਿਆ ਹੈ। ਸਤਿਗੁਰ ਜੀ ਨੇ ਵਿਚਾਰ ਦਿੱਤੀ ਕਿ 'ਮਾਇਆ ਦਾ ਸੁਭਾਅ ਹੀ ਅਜਿਹਾ ਹੈ ਕਿ ਜਿਸ ਕੋਲ ਜਾਂਦੀ ਹੈ ਉਸ ਦੀ ਮੱਤ ਮਾਰੀ ਜਾਂਦੀ ਹੈ। ਗੁਰੂ ਅਤੇ ਨਿਰੰਕਾਰ ਵੀ ਉਸ ਨੂੰ ਵਿੱਸਰ ਜਾਂਦੇ ਹਨ। ਲਾਲਚ ਵਿਚ ਲੱਗ ਕੇ ਮਨੁੱਖ ਕਸ਼ਟਾਂ ਵਿਚ ਪੈ ਜਾਂਦਾ ਹੈ। ਪੈਸਾ ਮਨੁੱਖ ਨੂੰ ਬਾਵਰਾ ਕਰ ਦਿੰਦਾ ਹੈ। ਉਹ ਠੀਕ ਜਾਂ ਗਲਤ ਦੀ ਕੋਈ ਵਿਚਾਰ ਕਰਨ ਤੋਂ ਅਸਮਰੱਥ ਹੁੰਦਾ ਹੈ। ਸਤਿਗੁਰਾਂ ਨੇ ਬ੍ਰਾਹਮਣ ਨੂੰ ਕਿਸੇ ਹੋਰ ਸਿੱਖ ਤੋਂ ਧਨ ਦਿਵਾ ਦਿੱਤਾ ਤੇ ਲੜਕੀ ਦਾ ਵਿਆਹ ਕਰਕੇ ਉਹ ਖੁਸ਼ ਹੋ ਗਿਆ।

ਕਰਨੀ ਰੱਬ ਦੀ ਉਸ ਦਿਨ ਤੋਂ ਗੰਗੂ ਸ਼ਾਹ ਦਾ ਧਨ ਘਟਣਾ ਸ਼ੁਰੂ ਹੋ ਗਿਆ। ਦਿਨਾਂ ਵਿਚ ਹੀ ਉਹ ਕੰਗਾਲ ਹੋ ਗਿਆ, ਤਦ ਉਸ ਨੂੰ ਆਪਣੇ ਕੀਤੇ ਦੀ ਸੋਝੀ ਹੋਈ ਕਿ 'ਸਤਿਗੁਰ ਜੀ ਤੋਂ ਮੈਂ ਬੇਮੁਖ ਹੋ ਗਿਆ ਹਾਂ, ਏਸੇ ਕਰਕੇ ਮੇਰਾ ਸਾਰਾ ਧਨ ਚਲਾ ਗਿਆ ਏ। ਗੁਰੂ ਤੋਂ ਬਗੈਰ ਹੁਣ ਕੌਣ ਮੇਰਾ ਮਦਦਗਾਰ ਹੈ? ਹੁਣ ਮੇਰੇ ਲਈ ਸਤਿਗੁਰੂ ਜੀ ਦਾ ਸੇਵਕ ਬਣ ਜਾਣਾ ਠੀਕ ਹੋਵੇਗਾ। ਮੈਂ ਜਗਤ-ਬਖ਼ਸ਼ਿੰਦ ਸਤਿਗੁਰ ਦੀ ਸ਼ਰਨ ਜਾਵਾਂਗਾ ਤੇ ਹਰ ਤਰ੍ਹਾਂ ਨਾਲ ਪਾਤਸ਼ਾਹ ਦੀ ਸੇਵਾ ਮੈਂ ਦਰ ਉੱਤੇ ਜਾ ਕੇ ਕਰਾਂਗਾ, ਝਾੜੂ ਦੇਵਾਂਗਾ, ਪਾਣੀ ਢੋਵਾਂਗਾ, ਭਾਂਡੇ ਮਾਂਜਾਂਗਾ।' ਉਹ ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਗਿਆ। ਬਉਲੀ ਦੀ ਸੇਵਾ ਅਜੇ ਚੱਲ ਰਹੀ ਸੀ। ਭਾਈ ਗੰਗੂ ਸ਼ਾਹ ਚੁੱਪਚਾਪ ਸੇਵਾ ਵਿਚ ਜੁੱਟ ਗਿਆ। ਸਤਿਗੁਰ ਜੀ ਜਾਣੀ-ਜਾਣ ਸਨ ਪਰ ਉਨ੍ਹਾਂ ਨਾ ਗੰਗੂ ਨੂੰ ਕੋਲ

ਸੱਦਿਆ ਤੇ ਨਾ ਹੀ ਮੁਖ 'ਚੋਂ ਕੁਝ ਕਿਹਾ', ਕੀਮਤੀ ਕੱਪੜੇ ਪਹਿਨੇ ਗੰਗੂ ਸ਼ਾਹ ਨੇ ਸਭ ਲੋਕ-ਲਾਜ ਤੇ ਕੁਲ ਦੀ ਰੀਤ, ਖਾਣ-ਪੀਣ ਦਾ ਆਦਿ ਦਾ ਤਿਆਗ ਕਰ ਦਿੱਤਾ। ਸਭ ਹੋਸ਼-ਹਵਾਸ ਭੁੱਲ ਕੇ ਮਸਤ ਹੋ ਕੇ ਸੇਵਾ ਵਿਚ ਲੱਗ ਗਿਆ ਤੇ ਪ੍ਰੇਮ-ਰਸ ਵਿਚ ਡੁੱਬ ਗਿਆ। ਨਾ ਕੁਝ ਮੂੰਹ 'ਚੋਂ ਬੋਲਦਾ ਤੇ ਨਾ ਕੰਨਾਂ ਨਾਲ ਸੁਣਦਾ। ਸੰਸਾਰ ਦੇ ਕਾਰ-ਵਿਹਾਰ ਸਭ ਛੱਡ ਦਿੱਤੇ। ਸੇਵਾ-ਸਾਧਨਾ ਨਾਲ ਉਤਸ਼ਾਹ ਪੈਦਾ ਹੋ ਗਿਆ ਤੇ ਅੰਤਰ-ਆਤਮਾ ਨਾਲ ਬਿਰਤੀ ਲਗਾ ਲਈ। ਹਿਰਦੇ ਵਿਚ ਪ੍ਰੇਮ ਦਾ ਪ੍ਰਵਾਹ ਵਹਿਣ ਲੱਗਾ। ਫਿਰ ਚਿੰਤਾ ਤੇ ਦੁੱਖ ਇਸ ਪ੍ਰਵਾਹ ਅੱਗੇ ਠਹਿਰ ਨਾ ਸਕੇ। ਦਿਨ-ਰਾਤ ਦੇ ਧਿਆਨ ਤੇ ਸੇਵਾ-ਸਾਧਨਾ ਨਾਲ ਸਤਿਗੁਰਾਂ ਨਾਲ ਪ੍ਰੇਮ-ਖਿੱਚ ਇੰਨੀ ਹੋ ਗਈ ਕਿ ਸਤਿਗੁਰਾਂ ਤੋਂ ਰਿਹਾ ਨਾ ਗਿਆ 'ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ' ਦੇ ਪਾਵਨ ਵਾਕ ਅਨੁਸਾਰ ਸੇਵਕ ਦੇ ਵੱਸ ਹੋ ਕੇ ਸਤਿਗੁਰਾਂ ਨੇ ਗੰਗੂ ਸ਼ਾਹ ਨੂੰ ਕੋਲ ਸੱਦਿਆ ਤੇ ਬਚਨ ਕੀਤਾ, 'ਹੇ ਗੰਗੂ ਸ਼ਾਹ, ਤੇਰੇ ਭਾਗ ਖੁੱਲ ਗਏ ਹਨ ਤੇ ਸਾਰੇ ਦੁੱਖ ਨਾਸ਼ ਹੋ ਗਏ ਹਨ:'

*ਅਤਿਸ਼ੈ ਖੈਂਚ ਪ੍ਰੇਮ ਜਬਿ ਕੀਨਿ। ਰਹਯੋ ਗਯੋ ਨਹਿਂ ਗੁਰੂ ਪ੍ਰਬੀਨਿ॥੩੯॥*
*ਦਾਸਨ ਕੇ ਬਸਿ ਬਿਰਦ ਸੰਭਾਰਾ। ਵਸੀ ਪ੍ਰੇਮ ਤੇ ਨਿਕਟ ਹਕਾਰਾ।*
*ਮੁਸਕਾਨੇ ਗੁਰ ਬਾਕ ਬਖਾਨਾ। 'ਗੰਗੋ ਸ਼ਾਹੁ ਆਉ ਦੁਖ ਹਾਨਾ॥੪੦॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੫੪)*

ਗੰਗੂ ਸ਼ਾਹ ਚਰਨੀਂ ਢਹਿ ਪਿਆ ਤੇ ਭਿੱਜੀਆਂ ਅੱਖਾਂ ਨਾਲ ਕਿਹਾ, 'ਹੇ ਬਖਸ਼ੰਦ ਦੁੱਖ ਹਰਨ ਸਤਿਗੁਰੂ, ਮਾਇਆ ਵਿਚ ਮਸਤ ਹੋ ਕੇ ਮੈਂ ਆਪ ਤੋਂ ਬੇਮੁਖ ਹੋ ਗਿਆ ਸੀ, ਆਪਣਾ ਸੇਵਕ ਜਾਣ ਮੁਆਫ ਕਰ ਦਿਉ ਤਾਂ ਸਤਿਗੁਰੂ ਜੀ- 'ਆ ਮੇਰੇ ਸੇਵਕ!' ਆਪਣੇ ਪਾਵਨ ਮੁਖ ਤੋਂ ਬੋਲੇ। 'ਚਰਨ ਕਮਲਾਂ ਵਿਚ ਰੱਖੋ।' ਇਹ ਸੁਣ ਕੇ ਸਤਿਗੁਰ ਜੀ ਕਿਰਪਾ ਦੇ ਰਸ ਵਿਚ ਭਰ ਗਏ ਤੇ ਇਕ ਛਿਨ ਵਿਚ ਉਸ ਨੂੰ ਨਿਹਾਲ ਕਰ ਦਿੱਤਾ।

ਸਤਿਗੁਰ ਜੀ ਨੇ ਗੰਗੂ ਸ਼ਾਹ ਨੂੰ ਸਤਿ ਨਾਮੁ ਦਾ ਮੰਤਰ ਦਿੱਤਾ ਰਹਿਮਤਾਂ ਕਰਦਿਆਂ ਮੰਜੀਦਾਰ ਬਣਾਇਆ ਤੇ ਆਗਿਆ ਕੀਤੀ ਕਿ ਹੁਣ ਜਾਉ ਤੇ ਗੁਰਸਿੱਖੀ ਦੀ ਰੀਤ ਚਲਾਉ। ਭਾਈ ਗੰਗੂ ਸ਼ਾਹ ਸਰਮੌਰ ਦੇ ਇਲਾਕੇ ਵਿਚ ਗਏ ਅਤੇ ਇਨ੍ਹਾਂ ਨੇ ਸਿੱਖ ਧਰਮ ਦਾ ਕਾਫੀ ਪ੍ਰਚਾਰ ਕੀਤਾ। ■

## ਗੁਰਦੁਆਰਾ ਪਾ: ਦਸਵੀਂ, ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਢਾ ਸਾਹਿਬ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੨੧-੧੧-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੪੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਰਹਿ ਜੇ ਨਾ ਅਧੂਰਾ...

*-ਸ. ਸਤਿਨਾਮ ਸਿੰਘ ਕੋਮਲ**

ਰਹਿ ਜੇ ਨਾ ਅਧੂਰਾ ਕਿਤੇ ਗੁਰੂਆਂ ਦਾ ਖ਼ਾਬ ਓਏ!
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!
ਸੀ ਹੁੰਦਾ ਪਹਿਲਾਂ ਜੇਤੂ, ਵਿਚ ਹਾਕੀਆਂ ਕਬੱਡੀਆਂ,
ਮਾਰ ਲਈਆਂ ਮਲਾਂ ਹੁਣ, ਪੀਣ ਵਿਚ ਵੱਡੀਆਂ,
ਪੀਂਦਾ ਹੈ ਪੰਜਾਬੀ, ਵੱਧ ਸਭ ਤੋਂ ਸ਼ਰਾਬ ਓਏ!
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!
ਚੰਦਰੀ ਕੁਲਹਿਣੀ 'ਵਾ ਸਭ ਪਾਸੇ ਵਗ ਗਈ,
ਕਾਲਜਾਂ 'ਚ, ਪੁੱਤਰਾਂ ਤੇ ਧੀਆਂ ਨੂੰ ਵੀ ਲੱਗ ਗਈ,
ਫਿਰਨ ਮੁਰਝਾਏ ਇਹ ਕਲੀਆਂ ਗੁਲਾਬ ਓਏ!
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!
ਗਾਣਿਆਂ ਤੇ ਮਹਿਫਲਾਂ 'ਚ, ਵੜ ਗਈ ਏ ਵਿਸਕੀ,
ਸੋਚੀਂ ਜ਼ਰਾ ਕਿੰਨੀ ਹੋ ਗਈ, ਕੌਮ ਲਈ ਤੇ ਰਿਸਕੀ,
ਮਾਝਾ ਕੀ ਮਾਲਵਾ ਨਾ ਲੱਭਣਾ ਦੁਆਬ ਓਏ!
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!
ਇਹ ਦੌਲਤਾਂ ਦੇ ਢੇਰ ਦੱਸ ਕੰਮ ਕਿਹੜੇ ਆਣਗੇ?
ਜੇ ਘਿਓ ਦੀ ਥਾਂ ਪੁੱਤ ਤੇਰੇ, ਕੈਪਸੂਲ ਖਾਣਗੇ,
ਕਾਹਦਾ ਕੋਤਵਾਲ ਏ ਤੂੰ, ਕਾਹਦਾ ਏ ਨਵਾਬ ਓਏ?
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!
ਸਮੇਂ ਨੂੰ ਵਿਚਾਰੀਂ, ਸੁਣੀ ਗੁਰੂਆਂ ਦੇ ਬੋਲ ਤੂੰ,
ਵਰੋਸਾਇਆ ਕੀ? ਅਤੇ ਰੱਖਿਆ ਕੀ ਕੋਲ ਤੂੰ?
'ਕੋਮਲ' ਕੋਲ ਬਹਿ ਕੇ ਕਿਤੇ ਕਰੀਂ ਤਾਂ ਹਿਸਾਬ ਓਏ!
ਨਸ਼ਿਆਂ 'ਚ, ਤੇਰਾ ਡੁੱਬ ਚੱਲਿਆ ਪੰਜਾਬ ਓਏ!

■

** #੨੪੮, ਅਰਬਨ ਅਸਟੇਟ, ਲੁਧਿਆਣਾ-੧੪੧੦੧੦. ਮੋ: ੯੪੧੭੩-੭੨੩੪੫*

# ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ

*-ਬੀਬਾ ਰਮਨਪ੍ਰੀਤ ਕੌਰ**

ਗੁਰੂ ਗੋਬਿੰਦ ਸਿੰਘ ਦੀ ਸ਼ਰਨ 'ਚ ਆ ਕੇ, ਜਦੋਂ ਆਪਾ ਭੇਟ ਚੜ੍ਹਾਇਆ।
ਆਸ਼ੀਰਵਾਦ ਸੀ ਗੁਰੂ ਦਾ ਜਿਸ ਨੇ, ਜ਼ਾਲਮਾਂ ਸੰਗ ਲੜਾਇਆ।
ਇਸੇ ਆਸ਼ੀਰਵਾਦ ਦਾ ਸਦਕਾ, ਜ਼ਾਲਮਾਂ ਤਾਈਂ ਭਾਜੜਾਂ ਪਾਈਆਂ,
ਜਿੱਤ ਬੁਰਾਈ ਉੱਪਰ ਪਾਈ, ਕੀਤਾ ਜ਼ੁਲਮ ਸਫਾਇਆ।
ਹੋਰ ਤਾਂ ਕੁਝ ਵੀ ਕੀਤਾ ਨਹੀਂ ਮੈਂ, ਬਸ ਗੁਰੂ ਦਾ ਹੁਕਮ ਨਿਭਾਇਆ।
ਗੁਰੂ ਖਿਚਵਾਈ ਤਾਂ ਲਕੀਰ ਮੈਂ ਖਿੱਚੀ, ਸਿੰਘਾਂ ਨੂੰ ਦਰਸਾਇਆ।
ਸੀਸ ਦੇਣਾ ਜਿਨ੍ਹੇ ਸਿਰਰ ਨਹੀਂ ਦੇਣਾ ਉਹੀ ਲਕੀਰ ਨੂੰ ਟੱਪੇ;
ਉਹ ਨਾ ਟੱਪੇ ਜਿਹੜਾ ਮੌਤੋਂ ਹੈ ਘਬਰਾਇਆ।
ਲਾਉਂਦੇ ਹੋਏ ਜੈਕਾਰੇ ਸਭ ਸਿੰਘ, ਰੱਖ ਹਿੰਮਤਾਂ ਅੱਗੇ ਆਏ।
ਐਸੇ ਜੂਝੇ ਰਣ ਵਿਚ ਸੂਰੇ, ਜ਼ਾਲਮ ਅੱਗੇ ਲਾਏ।
ਬਾਬਾ ਦੀਪ ਸਿੰਘ ਸੰਗ ਅਨੇਕਾਂ ਸਿੰਘ ਜੂਝ ਸ਼ਹੀਦੀਆਂ ਪਾਈਆਂ;
ਸ੍ਰੀ ਹਰਿਮੰਦਰ ਸਾਹਿਬ ਦੀ ਰੱਖਿਆ ਕਰਕੇ, ਅਮਰ ਸ਼ਹੀਦ ਕਹਾਏ।

---

** ਬੀ.ਐੱਸ.ਸੀ. (ਇਕਨੌਮਿਕਸ)-੧, ਤ੍ਰੈ-ਸ਼ਤਾਬਦੀ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ।*

## ਗੁ: ਸ੍ਰੀ ਗੁਰੂ ਸਿੰਘ ਸਭਾ ਸੈਦਮਪੁਰ ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸੈਦਮਪੁਰ ਜ਼ਿਲ੍ਹਾ ਅਲਵਰ (ਰਾਜਸਥਾਨ) ਦੇ ਪ੍ਰਬੰਧਕਾਂ ਤੇ ਸੰਗਤ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਮਿਤੀ ੨੫-੧੧-੨੦੧੦ ਤੋਂ ੧੯-੧੨-੨੦੧੦ ਤੀਕ ਜ਼ਿਲ੍ਹਾ ਅਲਵਰ ਤੇ ਭਰਤਪੁਰ (ਰਾਜਸਥਾਨ) ਦੇ ਪਿੰਡਾਂ 'ਚ ਧਰਮ ਪ੍ਰਚਾਰ ਕੀਤਾ ਗਿਆ ਤੇ ਸੰਗਤਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ ਗਈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਿਆ ਗਿਆ। ਇਸ ਸਮਾਗਮ ਵਿਚ ਭਾਈ ਰਣਜੀਤ ਸਿੰਘ ਚੌਹਲਾ ਸਾਹਿਬ ਦੇ ਕਵੀਸ਼ਰੀ ਜਥੇ, ਭਾਈ ਆਤਮਾ ਸਿੰਘ ਦੇ ਢਾਡੀ ਜਥੇ, ਭਾਈ ਅਰਜਨ ਸਿੰਘ ਪ੍ਰਚਾਰਕ ਅਤੇ ਭਾਈ ਸੁਰਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੇ ਇਲਾਕੇ ਵਿਚ ਧਰਮ ਪ੍ਰਚਾਰ ਕੀਤਾ। ਮਿਤੀ ੧੯-੧੨-੨੦੧੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਨੇ ਸੰਗਤਾਂ ਨੂੰ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਮਿਤੀ ੧੯-੧੨-੨੦੧੦ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ, ਜਿਸ ਵਿਚ ੧੯੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਪੰਜ ਪਿਆਰਿਆਂ ਦੀ ਸੇਵਾ ਤਖ਼ਤ ਸ੍ਰੀ ਦਮਦਮਾ ਸਾਹਿਬ ਵੱਲੋਂ ਨਿਭਾਈ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

# ਪੁਸਤਕ-ਰੀਵਿਊ

ਪੁਸਤਕ : ਸ੍ਰੀ ਗੁਰੂ ਗ੍ਰੰਥ ਸਾਹਿਬ ਚਿੰਤਨ ਅਤੇ ਵਿਚਾਰਧਾਰਾ
ਲੇਖਕ : ਡਾ. ਪਰਮਵੀਰ ਸਿੰਘ ਕੀਮਤ ਸਜਿਲਦ: ੧੬੦/- ਰੁਪਏ
ਪ੍ਰਕਾਸ਼ਕ : ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ,ਪਟਿਆਲਾ। ਸਫੇ : ੧੫੪

ਡਾ. ਪਰਮਵੀਰ ਸਿੰਘ ਗੁਰਮਤਿ ਸਾਹਿਤ ਅਧਿਐਨ ਤੇ ਵਿਸ਼ਲੇਸ਼ਣ ਖੇਤਰ ਦੀ ਇਕ ਅਜਿਹੀ ਸ਼ਖ਼ਸੀਅਤ ਹੈ ਜਿਸ ਨੇ ਗੁਰਮਤਿ ਸਾਹਿਤ ਅਧਿਐਨ ਵਿਸ਼ਲੇਸ਼ਣ ਦੇ ਕਾਰਜ ਨੂੰ ਕਾਫੀ ਗੰਭੀਰਤਾ ਅਤੇ ਪੂਰਨ ਸੁਹਿਰਦਤਾ ਸਾਹਿਤ ਅਪਣਾਇਆ ਹੈ। ਹਥਲੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ : ਚਿੰਤਨ ਅਤੇ ਵਿਚਾਰਧਾਰਾ' ਜਿਵੇਂ ਕਿ ਸਿਰਲੇਖ ਤੋਂ ਹੀ ਸਪਸ਼ਟ ਹੁੰਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਿੰਤਨ ਤੇ ਵਿਚਾਰਧਾਰਾ ਅਰਥਾਤ ਵਿਸ਼ੈ-ਵਸਤੂ ਤੇ ਮਾਨਵਤਾਵਾਦੀ, ਅਧਿਆਤਮਵਾਦੀ ਨੈਤਿਕਮੁਖੀ ਉਦੇਸ਼ ਦੀ ਪੂਰਤੀ ਦਰਸਾਉਣ ਨੂੰ ਸਮਰਪਿਤ ਹੈ। ਇਹ ਪੁਸਤਕ ਇਸ ਬਹੁਤ ਵਿਆਪਕ ਵਿਸ਼ੈ-ਵਸਤੂ ਤੇ ਉਦੇਸ਼ ਨੂੰ ਗੁਰਮਤਿ ਸਾਹਿਤ ਦੇ ਅਕਾਦਮਿਕ ਅਤੇ ਗੈਰ-ਅਕਾਦਮਿਕ ਮਨੋਰਥਾਂ ਦੀ ਪੂਰਤੀ ਨਾਲ ਸੰਬੰਧਿਤ ਵਿਦਿਆਰਥੀ ਵਰਗ ਅਤੇ ਜਗਿਆਸੂਆਂ ਦੋਨਾਂ ਦੀ ਬਾਖ਼ੂਬੀ ਲੋੜ-ਪੂਰਤੀ ਕਰਨ ਵਾਲੀ ਵਿਚਾਰਮੁਖੀ ਪੁਸਤਕ ਹੈ।

ਵਿਚਾਰ ਅਧੀਨ ਪੁਸਤਕ ਵਿਚ ਡਾ. ਪਰਮਵੀਰ ਸਿੰਘ ਨੇ ਮੁੱਖ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਸ਼ੈਗਤ ਅਧਿਐਨ ਨੂੰ ਹੀ ਲਿਆ ਹੈ। ਪੁਸਤਕ ਦੇ ਕੁੱਲ ੧੨ ਲੇਖਾਂ ਵਿੱਚੋਂ ੧੦ਵੇਂ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਾਵਿ ਰੂਪ' ਨੂੰ ਛੱਡ ਕੇ ਬਾਕੀ ੧੧ ਵਿਸ਼ੈਗਤ ਅਧਿਐਨ ਨੂੰ ਹੀ ਆਪਣੇ ਕਲਾਵੇ ਵਿਚ ਲੈਣ ਵਾਸਤੇ ਸੇਧਿਤ ਹਨ।

'ਸ੍ਰੀ ਗੁਰੂ ਗ੍ਰੰਥ ਸਾਹਿਬ-ਸੰਖੇਪ ਜਾਣ-ਪਛਾਣ' ਇਸ ਅਦੁੱਤੀ ਧਰਮ ਗ੍ਰੰਥ ਦੇ ਸਾਕਾਰ ਹੋਣ, ਦਮਦਮੀ ਸਰੂਪ ਤਿਆਰ ਕੀਤੇ ਜਾਣ, ਦੇਹਧਾਰੀ ਗੁਰੂ-ਪਰੰਪਰਾ 'ਤੇ ਵਿਰਾਮ ਲੱਗਦਿਆਂ ਸਿੱਖ ਪੰਥ ਵਿਚ 'ਗੁਰੂ' ਰੁਤਬਾ ਹਾਸਲ ਹੋਣ ਦਾ ਪਿਛੋਕੜ ਇਸ ਦੀ ਮਹੱਤਤਾ ਤੇ ਲੋੜ ਨੂੰ ਦਰਸਾਉਂਦਿਆਂ ਵੀ ਸਾਡੇ ਦ੍ਰਿਸ਼ਟੀਗੋਚਰ ਕਰਦਾ ਹੈ। ਇਸ ਗ੍ਰੰਥ ਸਾਹਿਬ ਦੇ ਹੋਂਦ ਵਿਚ ਆਉਣ ਦੀ ਘਟਨਾਵਲੀ ਦਾ ਅਤਿਅੰਤ ਸੰਖੇਪ ਬਿਰਤਾਂਤ ਦਿੰਦਿਆਂ ਲੇਖਕ ਨੇ ਇਸ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਸੂਚੀ ਜਾਂ ਨਾਮਾਵਲੀ ਦਿੰਦਿਆਂ ਇਸ 'ਚ ਉਪਯੋਗ ਹਿਤ ਲਿਆਂਦੇ ਮਾਰਗਾਂ ਦੀ ਸੂਚੀ ਵੀ ਦਿੱਤੀ ਹੈ। ਅਤਿ ਸੰਖੇਪ ਵਿਚ ਇਸ ਦੇ ਮੂਲ ਵਿਸ਼ਿਆਂ ਸਰੋਕਾਰਾਂ ਦੀ ਨਿਸ਼ਾਨਦੇਹੀ ਕਰਨ ਵਾਸਤੇ ਜਤਨ ਕੀਤਾ ਗਿਆ ਹੈ।

ਪੁਸਤਕ ਵਿਚ ਪਰਮਾਤਮਾ, ੴ, ਸਤਿ ਨਾਮੁ ਕਰਤਾ ਪੁਰਖੁ ਨਿਰਭਉ, ਨਿਰਵੈਰੁ ਅਕਾਲ ਮੂਰਤਿ, ਅਜੂਨੀ ਸੈਭੰ ਗੁਰ ਪ੍ਰਸਾਦਿ ਨਾਮ, ਗੁਰੂ, ਅਖੌਤੀ ਗੁਰੂ, ਸ਼ਬਦ ਆਦਿ ਧਾਰਨਾਵਾਂ ਨੂੰ ਭਲੀ ਭਾਂਤ ਸਪਸ਼ਟ ਕਰਦਿਆਂ ਲੇਖਕ ਨੇ ਵੰਡ ਛਕਣਾ ਅਤੇ ਕਿਰਤ ਕਰਨਾ ਜਿਹੇ ਗੁਰਮਤਿ ਸੁਕਰਮਾਂ ਦੀ ਪ੍ਰਸੰਗਿਕਤਾ ਨੂੰ ਵੀ ਦਰਸਾਇਆ ਹੈ। ਪੰਚ ਦੋਖਾਂ ਜਾਂ ਵਿਕਾਰਾਂ, ਤਤਕਾਲੀ ਸਮਾਜਿਕ, ਰਾਜਨੀਤਿਕ, ਸੱਭਿਆਚਾਰਕ ਨੈਤਿਕ ਪ੍ਰਸਤਿਥੀਆਂ, ਜਾਤ-ਪਾਤੀ ਨਿਜ਼ਾਮ ਦਾ ਇਤਿਹਾਸਿਕ ਅਤੇ ਸਮਾਜਿਕ ਸੰਦਰਭ ਵੀ ਸਾਡੇ ਦ੍ਰਿਸ਼ਟੀਗੋਚਰ ਕੀਤਾ ਹੈ। ਉਸ ਸਮੇਂ ਦੇ ਸਮਾਜ ਵਿਚ ਇਸਤਰੀ ਦੀ ਹਾਲਤ ਅਤੇ ਵਰਤਮਾਨ ਵਿਸ਼ਵ-ਸਥਿਤੀ ਨੂੰ ਵਿਆਪਕ ਪੱਧਰ 'ਤੇ ਦਰਸਾਉਂਦਿਆਂ ਡਾ. ਸਾਹਿਬ ਨੇ ਸਪਸ਼ਟ ਦਰਸਾਇਆ ਹੈ ਕਿ ਆਉਣ ਵਾਲਾ ਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਨਵਤਾਵਾਦੀ, ਅਧਿਆਤਮਕ ਨੈਤਿਕ ਫਲਸਫੇ ਨੂੰ ਅਪਣਾਉਣ ਨਾਲ ਹੀ ਆਪਣੀਆਂ ਬਹੁਪੱਖੀ ਚੁਣੌਤੀਆਂ ਦਾ ਸਾਹਮਣਾ ਕਰ ਸਕਦਾ ਹੈ।

ਡੂੰਘੇ ਤੇ ਵਿਆਪਕ ਅਧਿਐਨ ਉਪਰੰਤ ਲਿਖੀ ਗਈ ਇਹ ਪੁਸਤਕ ਅੰਤਰ ਧਰਮ ਸੰਵਾਦ ਰਚਾਉਂਦਿਆਂ ਸਿੱਖ ਧਰਮ ਦੀ ਵਾਜਿਬ ਸ੍ਰੇਸ਼ਟਤਾ ਨੂੰ ਦਲੀਲ ਯੁਕਤ ਰੂਪ ਵਿਚ ਦਰਸਾਉਣ ਦਾ ਜਤਨ ਕਰਦੀ ਹੈ। ਸਿੱਖ ਧਰਮ ਦੇ ਸੇਵਾ ਅਤੇ ਧਾਰਮਿਕ ਸਹਿਨਸ਼ੀਲਤਾ ਦੇ ਅਸੂਲਾਂ ਨੂੰ ਅਪਣਾਉਣਾ ਅੱਜ ਮਨੁੱਖਤਾ ਦੀ ਲੋੜ ਹੈ ਇਹ ਪੁਸਤਕ ਇਸ ਸੱਚ ਨੂੰ ਵੀ ਮਹਿਸੂਸ ਕਰਾਉਂਦੀ ਹੈ। ਕੁੱਲ ਮਿਲਾ ਕੇ ਇਹ ਇਸ ਵਰ੍ਹੇ ਦੀ ਇਕ ਪੜ੍ਹਨ, ਸੰਭਾਲਣ ਤੇ ਮਨ-ਮਸਤਕ ਵਿਚ ਵਸਾਉਣ ਯੋਗ ਖੋਜ ਨਿਬੰਧ ਸੰਗ੍ਰਹਿ ਹੈ। ਭਾਵੁਕਤਾ ਉਪਭਾਵੁਕਤਾ ਅਥਵਾ ਨਿਰੋਲ ਸ਼ਰਧਾ ਨੂੰ ਨਹੀਂ ਸਗੋਂ ਵਿਚਾਰ, ਵਿਵੇਕ ਤੇ ਚਿੰਤਨ-ਮੰਥਨ-ਮੁਖੀ ਪਹੁੰਚ-ਦ੍ਰਿਸ਼ਟੀ ਨੂੰ ਪ੍ਰਤੀਬਿੰਬਤ ਕਰਦੀ ਇਹ ਪੁਸਤਕ ਕੇਵਲ ਸਿੱਖ ਪਾਠਕਾਂ ਲਈ ਹੀ ਨਹੀਂ ਸਗੋਂ ਇਹ ਸਮੂਹ ਪੰਜਾਬੀ ਪਾਠਕਾਂ ਲਈ ਵੀ ਇਕ ਬਹੁਤ ਹੀ ਉਪਯੋਗੀ ਪੁਸਤਕ ਸਾਬਿਤ ਹੋ ਸਕਦੀ ਹੈ, ਜਿਸ ਦਾ ਸਾਨੂੰ ਉਸਾਰੂ ਹੁੰਗਾਰਾ ਭਰਨਾ ਚਾਹੀਦਾ ਹੈ।

ਰੀਵਿਊਕਾਰ :
**ਸੁਰਿੰਦਰ ਸਿੰਘ ਨਿਮਾਣਾ**
ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ



# ਪੁਸਤਕ-ਰੀਵਿਊ

ਪੁਸਤਕ : ਸ਼ਬਦ ਗੁਰੂ : ਗੁਰੂ ਗ੍ਰੰਥ ਸਾਹਿਬ
ਲੇਖਕ : ਡਾ. ਅਵਤਾਰ ਸਿੰਘ ਕੀਮਤ ਸਜਿਲਦ: ੩੭੫/- ਰੁਪਏ
ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਦਿੱਲੀ। ਸਫੇ : ੪੦੦

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਹੁਪੱਖੀ ਤੇ ਬਹੁਪਾਸਾਰੀ ਅਧਿਐਨ ਦੀ ਵਰਤਮਾਨ ਪ੍ਰਵਿਰਤੀ ਨੂੰ ਪ੍ਰਤੀਬਿੰਬਤ ਕਰਦੀ ਸੁਹਿਰਦ ਸਿੱਖ ਚਿੰਤਕ ਡਾ. ਅਵਤਾਰ ਸਿੰਘ ਦੁਆਰਾ ਲਿਖੀ ਗਈ ਹਥਲੀ ਪੁਸਤਕ ਆਪਣੇ ਆਪ ਵਿਚ ਇਕ ਚਿੰਤਨਮੁਖੀ ਅਤੇ ਜਾਣਕਾਰੀਮੁਖੀ ਦੋਨਾਂ ਪਹੁੰਚ-ਦ੍ਰਿਸ਼ਟੀਆਂ ਦਾ ਇਕ ਚੰਗਾ ਸੁਮੇਲ ਪ੍ਰਸਤੁਤ ਕਰਦੀ ਪ੍ਰਤੀਤ ਹੁੰਦੀ ਹੈ। ਲੇਖਕ ਦੀਆਂ ਪੂਰਵ-ਪ੍ਰਕਾਸ਼ਿਤ ਦੋ ਪੁਸਤਕਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ : ਸਮਾਜਪੱਖੀ ਵਿਸ਼ਲੇਸ਼ਣ' (੨੦੦੪) ਅਤੇ 'ਗੁਰੂ ਅਰਜਨ ਦੇਵ ਜੀ : ਜੀਵਨ ਅਤੇ ਬਾਣੀ' (੨੦੦੭) ਅਤੇ ਹੁਣ ਹਥਲੀ ਪੁਸਤਕ (੨੦੧੦) ਜਿੱਥੇ ਇੱਕੋ ਦਿਸ਼ਾ ਵਿਚ ਉਸ ਦੀ ਗੰਭੀਰ ਪ੍ਰਵਿਰਤੀ ਤੇ ਡੂੰਘੀ ਰੁਚੀ ਦੀਆਂ ਲਖਾਇਕ ਹਨ ਉੱਥੇ ਇਹ ਪੁਸਤਕਾਂ ਇਸ ਸੱਚਾਈ ਦੀ ਵੀ ਸਹਿਜੇ ਹੀ ਅਨੁਭੂਤੀ ਕਰਾਉਂਦੀਆਂ ਹਨ ਕਿ ਇਸ ਅਸੀਮ ਵਿਸ਼ੇ-ਵਸਤੂ ਨੂੰ ਸਮਝਣ-ਸਮਝਾਉਣ ਵਾਸਤੇ ਹਰ ਯੁੱਗ ਵਿਚ ਭਰਪੂਰ ਸੰਭਾਵਨਾਵਾਂ ਮੌਜੂਦ ਰਹਿਣਗੀਆਂ। ਖੋਜੀ ਲੇਖਕ ਨੇ ਆਪਣੀ ਖੋਜ ਨੂੰ ਕੁੱਲ ਸੱਤ ਭਾਗਾਂ ਵਿਚ ਵੰਡ ਕੇ ਪ੍ਰਸਤੁਤ ਕੀਤਾ ਹੈ। ਪਹਿਲਾ ਭਾਗ (੧੫-੨੭) 'ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਮੁੱਢਲੀ ਜਾਣਕਾਰੀ' ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋਨਾਂ ਸਰੂਪਾਂ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਦਮਦਮੀ ਬੀੜ ਸੰਬੰਧੀ ਇਤਿਹਾਸਕ ਜਾਣਕਾਰੀ ਅੰਕਿਤ ਮਿਲਦੀ ਹੈ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਦੇ ਅਵਸਰ 'ਤੇ ਆਇਆ ਪਹਿਲਾ ਮਹਾਂਵਾਕ ਅਤੇ ਅਟੱਲ ਗੁਰੂ-ਪਦ ਪ੍ਰਾਪਤੀ ਸਮੇਂ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਬਖਸ਼ੇ ਗਏ ਮਹਾਂਵਾਕ ਅੰਕਿਤ ਹਨ। ਅਦੁੱਤੀ ਗ੍ਰੰਥ ਦੇ ਬਾਣੀਕਾਰਾਂ ਦਾ ਅਸਥਾਨ ਤੇ ਉਨ੍ਹਾਂ ਦੀ ਸਮਾਜ-ਸਭਿਆਚਾਰਕ ਪਹਿਚਾਣ ਦਿੰਦਿਆਂ ਵਿਭਿੰਨ ਰਾਗਾਂ 'ਚ ਉਨ੍ਹਾਂ ਦੇ ਉਚਾਰੇ ਸ਼ਬਦਾਂ ਦੀ ਗਿਣਤੀ ਦਿੱਤੀ ਹੈ। ਰਾਗਾਂ ਅਨੁਸਾਰ ਵਿਭਿੰਨ ਬਾਣੀਕਾਰਾਂ ਦੁਆਰਾ ਉਚਾਰੇ ਸ਼ਬਦਾਂ ਦੀ ਗਿਣਤੀ 'ਸਾਰਣੀ' ਦੇ ਰੂਪ 'ਚ ਕੁੱਲ ਅੱਠ ਸਫ਼ਿਆਂ 'ਤੇ ਦਿੱਤੀ ਹੈ। ਦੂਜਾ ਭਾਗ (੩੩-੯੮) 'ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ, ਬਾਣੀ, ਗੁਰੂ ਤੇ ਸ਼ਬਦ ਦਾ ਸੰਕਲਪ' ਹੈ। ਇਹ ਭਾਗ ਇਨ੍ਹਾਂ ਮੂਲ ਗੁਰਬਾਣੀ ਧਾਰਨਾਵਾਂ ਨੂੰ ਪ੍ਰਮਾਣਿਕ ਵਿਦਵਾਨਾਂ ਦੀ ਪ੍ਰਮਾਣਿਕ ਖੋਜ ਪਾਠਕਾਂ ਦੇ ਦ੍ਰਿਸ਼ਟੀਗੋਚਰ ਕਰਦਿਆਂ ਉਸਰਦਾ ਹੈ। ਇਹ ਗੱਲ ਚੇਤੇ ਰਹੇ ਕਿ ਅਜੋਕੇ ਸਮੇਂ ਇਨ੍ਹਾਂ ਧਾਰਨਾਵਾਂ ਨੂੰ ਸਪਸ਼ਟ ਕਰਨ ਦੀ ਖਾਸ ਜ਼ਰੂਰਤ ਹੈ। ਤੀਜਾ ਭਾਗ (੧੦੨-੧੪੭) 'ਆਦਿ ਗ੍ਰੰਥ ਸਾਹਿਬ ਤੋਂ ਸ੍ਰੀ ਗੁਰੂ

ਗ੍ਰੰਥ ਸਾਹਿਬ' ਹੈ। ਇਸ ਵਿਚ ਦਸੋਂ ਸਿੱਖ ਗੁਰੂ ਸਾਹਿਬਾਨ ਦੀ ਅਲੱਗ-ਅਲੱਗ ਇਤਿਹਾਸਕ ਦੇਣ ਦੇ ਨਾਲ-ਨਾਲ ਉਨ੍ਹਾਂ ਦੀ ਵਿਚਾਰਾਤਮਕ ਤੇ ਉਦੇਸ਼ਾਤਮਕ ਇਕਮਿਕਤਾ ਤੇ ਇਕਜੁੱਟਤਾ ਦਰਸਾਉਂਦਿਆਂ ਸਮੇਂ-ਸਮੇਂ ਲਿਖੇ ਗਏ ਸਿੱਖ-ਗ੍ਰੰਥਾਂ ਅਤੇ ਰਹਿਤਨਾਮਿਆਂ ਆਦਿ ਦੇ ਹਵਾਲੇ ਅੰਕਿਤ ਹਨ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ' (੧੫੨-੨੦੨) ਨਾਮਕਰਣ-ਪ੍ਰਾਪਤ ਚੌਥੇ ਭਾਗ ਦੀ ਵਿਚਾਰਮੁਖੀ ਅਤੇ ਵਿਚਾਰਜਗਾਊ ਵਿਚਾਰ-ਸਮੱਗਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ ਦਾਰਸ਼ਨਿਕ ਸੰਕਲਪਾਂ ਜਿਵੇਂ ਬ੍ਰਹਮ, ਆਤਮਾ, ਜਗਤ, ਮੁਕਤੀ ਅਤੇ ਗੁਰੂ ਸੰਬੰਧੀ ਚਾਨਣਾ ਪਾਉਂਦੀ ਹੋਈ ਇਸ ਦੀ ਰਾਜਨੀਤਿਕ, ਸਮਾਜਿਕ, ਆਰਥਿਕ, ਧਾਰਮਿਕ ਮਹੱਤਤਾਵਾਂ ਉਜਾਗਰ ਕਰਨ ਦੀ ਭਰਵੀਂ ਚੇਸ਼ਟਾ ਕਰਦੀ ਹੈ। 'ਵਿਦਵਾਨ ਕਹਿੰਦੇ ਹਨ' (੨੦੬-੨੨੨) ਨਾਮਕ ਪੰਜਵੇਂ ਭਾਗ ਵਿਚ ਜਗਤ ਪ੍ਰਸਿੱਧ ਵਿਦਵਾਨਾਂ ਦੇ, ਇਸ ਅਦੁੱਤੀ ਗ੍ਰੰਥ ਸੰਬੰਧੀ ਤਤਸਾਰੀ ਕਥਨ ਇਕਤ੍ਰਿਤ ਕਰਨ ਦੀ ਭਰਵੀਂ ਕੋਸ਼ਿਸ਼ ਕੀਤੀ ਗਈ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਅਸਥਾਨ' (੨੨੫-੨੩੬) ਭਾਗ ਇਤਿਹਾਸਕ ਜਾਣਕਾਰੀ ਨੂੰ ਕੁੱਜੇ 'ਚ ਸਮੁੰਦਰ ਬੰਦ ਕਰਨ ਦੀ ਨਿਆਈਂ ਸਮੇਟਣਾ ਦਿੱਸਦਾ ਹੈ ਜਦਕਿ ਸਤਵੇਂ ਤੇ ਅੰਤਮ ਭਾਗ 'ਸਬਦ-ਪਾਠ' (੨੩੯-੩੭੬) ਵਿਚ 'ਸ਼ਬਦ ਦੀ ਧਾਰਨਾ ਨਾਲ ਸੰਬੰਧਿਤ ਪਾਵਨ ਗੁਰਬਾਣੀ ਦੇ ਸ਼ਬਦ, ਪਉੜੀਆਂ, ਸਲੋਕ, ਪਦੇ ਆਦਿ ਇਸ 'ਸਭ ਤੋਂ ਵੱਧ ਮਹੱਤਵਪੂਰਨ ਗੁਰਬਾਣੀ-ਧਾਰਨਾ' ਨੂੰ ਵਿਆਖਿਆਉਣ, ਸਮਝਾਉਣ, ਦਰਸਾਉਣ ਜਾਂ ਪ੍ਰਗਟਾਉਣ ਦੇ ਉਦੇਸ਼ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ, ਸੰਬੰਧਿਤ ਰਾਗ ਅਤੇ ਬਾਣੀਕਾਰ ਦਰਸਾਉਂਦਿਆਂ ਉਸਰਿਆ ਹੈ। ਇਹ ਭਾਗ ਇਸ ਧਾਰਨਾ ਉੱਪਰ ਖੋਜ-ਕਾਰਜ ਕਰਨ ਵਾਲੇ ਜਗਿਆਸੂਆਂ ਅਤੇ ਖੋਜਾਰਥੀਆਂ ਵਾਸਤੇ ਬਹੁਤ ਉਪਯੋਗੀ ਹੋ ਸਕਦਾ ਹੈ। ਇਨ੍ਹਾਂ ਸਾਰੇ ਹੀ ਭਾਗਾਂ 'ਚ ਹਵਾਲਿਆਂ ਅਤੇ ਖੋਜ-ਵਿਸ਼ਲੇਸ਼ਣ ਹਿਤ ਵਰਤੀ ਸਭ ਸਮਿਆਂ ਦੀ ਸਮੱਗਰੀ ਇਸ ਦੇ ਕਰਤਿਆਂ/ਲੇਖਕਾਂ ਤੇ ਹੋਰ ਲੋੜੀਂਦੀਆਂ ਪਛਾਣਾਂ ਸਹਿਤ ਅੰਕਿਤ ਹੈ। ਇਸ ਦੀ ਗਿਣਤੀ ਸੈਂਕੜਿਆਂ ਦੀ ਹੱਦ ਨੂੰ ਪਾਰ ਕਰ ਜਾਂਦੀ ਹੈ। ਕੁੱਲ ਮਿਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਇਹ ਇਕ ਬਹੁਤ ਹੀ ਵਿਆਪਕ ਤੇ ਡੂੰਘੀ ਖੋਜ ਪੁਸਤਕ ਦੇ ਰੂਪ ਵਿਚ ਇਕ ਉਪਯੋਗੀ ਪ੍ਰਕਾਸ਼ਨਾ ਹੈ ਜੋ ਹਰੇਕ ਸੁਹਿਰਦ ਤੇ ਗੰਭੀਰ ਖੋਜੀ ਵਾਸਤੇ ਇਕ ਕਾਰਗਾਰ ਉਪਕਰਣ ਦਾ ਕੰਮ ਕਰੇਗੀ। ਪੰਜਾਬੀ, ਹਿੰਦੀ, ਅਰਬੀ, ਫਾਰਸੀ, ਉਰਦੂ ਅਤੇ ਅੰਗਰੇਜ਼ੀ ਸਾਰੀਆਂ ਭਾਸ਼ਾਵਾਂ ਵਿਚ ਮਿਲਦੀ ਪ੍ਰਕਾਸ਼ਿਤ ਸਮੱਗਰੀ ਦੇ ਡੂੰਘੇ ਮੁਤਾਲਿਆ ਮਗਰੋਂ ਲਿਖੀ ਗਈ ਇਸ ਪੁਸਤਕ ਨੂੰ ਅਣਗੌਲਿਆ ਨਹੀਂ ਜਾਣਾ ਚਾਹੀਦਾ।

ਰੀਵਿਊਕਾਰ :
**ਸੁਰਿੰਦਰ ਸਿੰਘ ਨਿਮਾਣਾ**
ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ

■




# ਪੰਜ ਤਖ਼ਤ ਸਾਹਿਬਾਨਾਂ ਦੇ ਦਰਸ਼ਨਾਂ ਲਈ 'ਵਿਸ਼ੇਸ਼ ਰੇਲ' ਦਾ ਉਪਰਾਲਾ ਸ਼ਲਾਘਾਯੋਗ

## ਅੰਮ੍ਰਿਤਸਰ ਪੁੱਜਣ 'ਤੇ ਯਾਤਰੂਆਂ ਨੂੰ ਜੀ ਆਇਆਂ ਕਿਹਾ

ਅੰਮ੍ਰਿਤਸਰ– ੩੧ ਦਸੰਬਰ: ਪੰਜਾਬ ਸਰਕਾਰ ਦੇ ਉਪਰਾਲੇ ਨਾਲ ਇਕ ਨਿਜੀ ਕੰਪਨੀ ਵੱਲੋਂ ਸਿੱਖ ਧਰਮ ਨਾਲ ਸੰਬੰਧਿਤ ਪੰਜ ਤਖ਼ਤ ਸਾਹਿਬਾਨਾਂ ਦੇ ਦਰਸ਼ਨਾਂ ਲਈ ੨੯ ਦਸੰਬਰ ੨੦੧੦ ਨੂੰ ਦਿੱਲੀ ਤੋਂ ਚੱਲੀ ਵਿਸ਼ੇਸ਼ ਰੇਲ ਗੱਡੀ ਵਿਚ ੮੦ ਦੇ ਕਰੀਬ ਯਾਤਰੂਆਂ ਨੂੰ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾਂ ਕੇਂਦਰ ਵਿਖੇ ਪੁੱਜਣ 'ਤੇ 'ਜੀ ਆਇਆਂ' ਕਿਹਾ। ਉਪਰੰਤ ਯਾਤਰੂਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ, ਇਲਾਹੀ ਬਾਣੀ ਦੇ ਕੀਰਤਨ ਦਾ ਅਨੰਦ ਮਾਣਿਆ, ਸ੍ਰੀ ਗੁਰੂ ਰਾਮਦਾਸ ਲੰਗਰ 'ਚ ਪ੍ਰਸ਼ਾਦਾ ਛਕਿਆ ਅਤੇ ਸਥਾਨਕ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕੀਤੇ।

ਸ੍ਰੀ ਦਰਬਾਰ ਸਾਹਿਬ ਦੇ ਸੂਚਨਾਂ ਕੇਂਦਰ 'ਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਯਾਤਰੂਆਂ 'ਚ ਸ਼ਾਮਲ ਪੰਜਾਬ ਸਰਕਾਰ ਦੇ ਸੈਰ ਸਪਾਟਾ ਮੰਤਰੀ ਸ. ਹੀਰਾ ਸਿੰਘ ਗਾਬੜੀਆਂ, ਰਾਜ ਸਭਾ ਦੇ ਸਾਬਕਾ ਮੈਂਬਰ ਸ. ਤਰਲੋਚਨ ਸਿੰਘ, ਵਿਧਾਇਕ ਸ੍ਰੀ ਅਸ਼ਵਨੀ ਸੇਖੜੀ, ਸ. ਹਰਦਿਆਲ ਸਿੰਘ (ਚੀਮਾਂ), ਐਨ.ਆਰ.ਆਈ. ਵਿੰਗ ਦੇ ਪ੍ਰਧਾਨ ਸ. ਸੁਰਜੀਤ ਸਿੰਘ ਰੱਖੜਾ, ਸ. ਦਰਸ਼ਨ ਸਿੰਘ (ਧਾਲੀਵਾਲ), ਜੋਹਨ ਅਟਵਾਲ, ਤਰਸੇਮ ਬੈਂਸ, ਸ. ਜੀ. ਐਸ. (ਸੰਧੂ), ਲਗਜ਼ਰੀ ਟਰੇਨਜ਼ ਦੇ ਸੀ.ਈ.ਓ. ਸ੍ਰੀ. ਸੰਜੀਵ ਤਰੇਹਨ, ਸੰਤੋਸ਼ ਕਨਵਰ, ਸ. ਚਰਨਜੀਤ ਸਿੰਘ ਮਟੋਕੀ ਸਮੇਤ ਸਾਰੇ ਯਾਤਰੂਆਂ ਨੂੰ ਸਿੱਖ ਇਤਿਹਾਸ ਅਤੇ ਧਰਮ ਨਾਲ ਸੰਬੰਧਿਤ ਪੁਸਤਕਾਂ ਅਤੇ ਸਿਰੋਪਾਓ ਨਾਲ ਸਨਮਾਨਤ ਕਰਦਿਆਂ ਉਨ੍ਹਾਂ ਦੀ ਅਨੰਦਮਈ ਯਾਤਰਾ ਅਤੇ ਚੜ੍ਹਦੀ ਕਲਾ ਦੀ ਕਾਮਨਾ ਕੀਤੀ।

ਇਸ ਮੌਕੇ ਉਨ੍ਹਾਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ੧੯੯੯ 'ਚ ਖ਼ਾਲਸਾ ਪੰਥ ਦੇ ੩੦੦ ਸਾਲਾ ਸਥਾਪਨਾ ਦਿਵਸ ਮੌਕੇ ਪੰਜਾਬ ਦੇ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਨੇ ਤਖ਼ਤ ਸਾਹਿਬਾਨਾਂ ਦੇ ਦਰਸ਼ਨਾਂ ਲਈ ਜੋ ਸੁਪਨਾ ਸਿਰਜਿਆ ਸੀ, ਅੱਜ ਪੂਰਾ ਹੋਇਆ ਹੈ। ਉਨ੍ਹਾਂ ਕੇਂਦਰ ਸਰਕਾਰ ਨੂੰ ਅਪੀਲ ਕੀਤੀ ਕਿ ਬਾਕੀ ਧਰਮਾਂ ਦੇ ਧਾਰਮਿਕ ਸਥਾਨਾਂ ਦੇ ਦਰਸ਼ਨਾਂ ਲਈ ਸਰਕਾਰ ਵੱਲੋਂ ਕਿਰਾਏ 'ਚ ਦਿੱਤੀ ਜਾਣ ਵਾਲੀ ਰਿਆਇਤ ਸਿੱਖ ਭਾਈਚਾਰੇ ਨੂੰ ਵੀ ਦਿੱਤੀ ਜਾਵੇ ਤਾਂ ਜੋ ਹਰ ਮਾਈ ਭਾਈ ਗੁਰੂ ਨਾਨਕ ਨਾਮ ਲੇਵਾ ਸਿੱਖ ਸੰਗਤਾਂ ਆਪਣੇ ਪਾਵਨ ਗੁਰਧਾਮਾਂ ਦੇ ਦਰਸ਼ਨ ਕਰ ਸਕਣ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸ. ਅਮਰੀਕ ਸਿੰਘ ਵਿਛੋਆ, ਸ. ਬਲਦੇਵ ਸਿੰਘ ਐਮ.ਏ., ਸਕੱਤਰ ਸ. ਦਲਮੇਘ ਸਿੰਘ ਖੱਟੜਾ ਤੇ ਸ. ਜੋਗਿੰਦਰ ਸਿੰਘ ਅਦਲੀਵਾਲ, ਮੀਤ ਸਕੱਤਰ ਸ. ਮਨਜੀਤ ਸਿੰਘ, ਸ. ਰਾਮ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ (ਮੱਲੀ), ਸੂਚਨਾਂ ਅਧਿਕਾਰੀ ਸ. ਗੁਰਬਚਨ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸ. ਦਲਬੀਰ ਸਿੰਘ, ਸ. ਹਰਪ੍ਰੀਤ ਸਿੰਘ ਤੇ ਅੰਮ੍ਰਿਤਪਾਲ ਸਿੰਘ, ਅਕਾਲੀ ਆਗੂ ਸ. ਉਪਕਾਰ ਸਿੰਘ, ਗੁਰਦੁਆਰਾ ਸਾਹਿਬ ਨਾਨਕਸਰ ਵੇਰਕਾ ਦੇ ਮੈਨੇਜਰ ਸ. ਜਤਿੰਦਰਪਾਲ ਸਿੰਘ, ਸ਼੍ਰੋਮਣੀ ਅਕਾਲੀ ਦਲ ਦੀ ਜਨਰਲ ਕੌਂਸਲ ਦੀ ਮੈਂਬਰ ਬੀਬੀ ਵਜਿੰਦਰ ਕੌਰ ਆਦਿ ਮੌਜੂਦ ਸਨ।

ਇਸ ਮੌਕੇ ਸ੍ਰੀ ਤ੍ਰੇਹਨ ਨੇ ਦੱਸਿਆ ਕਿ ਇਹ ਵਿਸ਼ੇਸ਼ ਰੇਲ ਗੱਲੀ ੧ ਜਨਵਰੀ ੨੦੧੧ ਨੂੰ ਸਵੇਰੇ ੮:੩੦ ਵਜੇ ਸ੍ਰੀ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੋਂ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਲਈ ਰਵਾਨਾ ਹੋਵੇਗੀ ਅਤੇ ਪੰਜ ਤਖ਼ਤ ਸਾਹਿਬਾਨ ਦੇ ਦਰਸ਼ਨਾਂ ਉਪਰੰਤ ੬ ਜਨਵਰੀ ੨੦੧੧ ਨੂੰ ਦਿੱਲੀ ਪੁੱਜ ਕੇ ਇਹ ਯਾਤਰਾ ਸਮਾਪਤ ਹੋਵੇਗੀ।

## ਦਸਤਾਰ ਦੇ ਮਸਲੇ ’ਤੇ ਸ਼੍ਰੋਮਣੀ ਕਮੇਟੀ ਦਾ ਰੋਸ ਧਰਨਾ ਮੁਕੰਮਲ ਤੌਰ ’ਤੇ ਸਫ਼ਲ ਰਿਹਾ- ਜਥੇ. ਅਵਤਾਰ ਸਿੰਘ

ਅੰਮ੍ਰਿਤਸਰ- ੨੯ ਦਸੰਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਅਮਰੀਕਨ ਏਅਰਪੋਰਟਾਂ ’ਤੇ ਸਿੱਖਾਂ ਦੀ ਦਸਤਾਰ ਦੀ ਤਲਾਸ਼ੀ ਲੈ ਕੇ ਜ਼ਲੀਲ ਕੀਤੇ ਜਾਣ ਵਿਰੁੱਧ ਰੋਸ ਪ੍ਰਗਟ ਕਰਨ ਤੇ ਅਜਿਹੀ ਕਾਰਵਾਈ ਤੁਰੰਤ ਬੰਦ ਕੀਤੇ ਜਾਣ ਲਈ ਸ਼੍ਰੋਮਣੀ ਕਮੇਟੀ ਵੱਲੋਂ ਦਿੱਲੀ ਸਥਿਤ ਅਮਰੀਕਨ ਅੰਬੈਂਸੀ ਦੇ ਸਾਹਮਣੇ ਰੋਸ ਧਰਨਾ ਦੇਣ ਉਪਰੰਤ ਅਮਰੀਕੀ ਦੂਤਾਵਾਸ ਦੇ ਅਧਿਕਾਰੀਆਂ ਨੂੰ ਮੰਗ ਪੱਤਰ ਦਿੱਤੇ ਜਾਣ ’ਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਪ੍ਰਮਜੀਤ ਸਿੰਘ ਸਰਨਾ ਵੱਲੋਂ ਕਿੰਤੂ-ਪ੍ਰਤੂੰ ਕੀਤੇ ਜਾਣ ਨੂੰ ਮੰਦਭਾਗਾ ਕਰਾਰ ਦਿੰਦਿਆਂ ਕਿਹਾ ਕਿ ਦਸਤਾਰ ਨਾਲ ਛੇੜਛਾੜ ਕੀਤੇ ਜਾਣ ਵਰਗੇ ਗੰਭੀਰ ਮਸਲੇ ਤੇ ਰਾਜਨੀਤੀ ਕਰਕੇ ਸ. ਸਰਨਾ ਨੂੰ ਕਾਂਗਰਸ ਦੀ ਪਿੱਠ ਨਹੀਂ ਪੂਰਨੀ ਚਾਹੀਦੀ ਸਗੋਂ ਇਸ ਨੂੰ ਰੋਕਣ ਲਈ ਜਤਨ ਕਰਨ ਵਾਲਿਆਂ ਨੂੰ ਸਹਿਯੋਗ ਦੇਣਾ ਚਾਹੀਦਾ ਹੈ। ਧਰਨਾ ਕਿਉਂ ਦਿੱਤਾ ਗਿਆ ਤੇ ਕਿੰਨ੍ਹਾਂ ਸਫ਼ਲ ਰਿਹਾ ਇਸ ਸੰਬੰਧੀ ਉਸ ਪਾਸੋਂ ਕਿਸੇ ਸਰਟੀਫਿਕੇਟ ਦੀ ਲੋੜ ਨਹੀਂ।

ਇੱਥੋਂ ਜਾਰੀ ਇਕ ਪ੍ਰੈੱਸ ਰਲੀਜ਼ ’ਚ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਜਗਤ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਹੈ ਅਤੇ

ਸਿੱਖਾਂ ਨੂੰ ਦਰਪੇਸ਼ ਕਿਸੇ ਵੀ ਮਸਲੇ ਦੇ ਹੱਲ ਲਈ ਅਵਾਜ਼ ਉਠਾਉਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਖ ਫ਼ਰਜ ਹੈ। ਉਨ੍ਹਾਂ ਕਿਹਾ ਕਿ ਦਸਤਾਰ ਸਿੱਖ ਦੀ ਸ਼ਖ਼ਸੀਅਤ ਦਾ ਅਨਿਖੜਵਾਂ ਅੰਗ (ਡਰੈਸਕੋਡ) ਹੈ ਅਤੇ ਇਸ ਨਾਲ ਕਿਸੇ ਵੀ ਪ੍ਰਕਾਰ ਦੀ ਛੇੜਛਾੜ ਕੀਤੇ ਜਾਣਾ ਬਹੁਤ ਹੀ ਗੰਭੀਰ ਮਸਲਾ ਹੈ। ਇਸ ਸੰਬੰਧੀ ਸਿੱਖਾਂ ਦਾ ਰੋਸ ਤੇ ਰੋਹ ਅਮਰੀਕਨ ਸਰਕਾਰ ਪਾਸ ਪਹੁੰਚਾਉਣ ਅਤੇ ਭਾਰਤ ਦੀ ਸਰਕਾਰ ਨੂੰ ਜਗਾਉਣ ਲਈ ਇਹ ਸ਼ਾਂਤਮਈ ਰੋਸ ਧਰਨਾ ਪੂਰਨ ਤੌਰ 'ਤੇ ਸਫ਼ਲ ਰਿਹਾ ਜਿਸ ਵਿਚ ਮਿਥੇ ਟੀਚੇ ਨਾਲੋਂ ਵੱਡੀ ਗਿਣਤੀ 'ਚ ਸੰਗਤਾਂ ਪਹੁੰਚੀਆਂ। ਉਨ੍ਹਾਂ ਕਿਹਾ ਕਿ ਧਰਨੇ 'ਚ ਸ਼ਾਮਲ ਹੋਣ ਲਈ ਦਿੱਲੀ ਜਾਣ ਵਾਲੀਆਂ ਸੰਗਤਾਂ ਦੀ ਕੁਰਕਸ਼ੇਤਰ ਵਿਖੇ ਜੀ.ਟੀ. ਰੋਡ 'ਤੇ ਸੰਗਤਾਂ ਵੱਲੋਂ, ਗੁਰਦੁਆਰਾ ਰਕਾਬ ਗੰਜ ਦਿੱਲੀ ਵਿਖੇ ਸਿੰਘ ਸਭਾ ਵਿਕਾਸਪੁਰੀ ਦੇ ਪ੍ਰਬੰਧਕਾਂ ਅਤੇ ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ ਵੱਲੋਂ ਲੰਗਰ ਦੀ ਸੇਵਾ ਕੀਤੀ ਗਈ ਸੀ। ਸ. ਸਰਨਾ ਵੱਲੋਂ ਧਰਨੇ 'ਚ ਸ਼ਾਮਲ ਹੋਣ ਵਾਲੀਆਂ ਸੰਗਤਾਂ ਨੂੰ ਲੰਗਰ ਛਕਾਉਣ ਦੇ ਅਤੇ ਸੰਗਤਾਂ ਦੇ ਘੱਟ ਗਿਣਤੀ 'ਚ ਪੁੱਜਣ ਸੰਬੰਧੀ ਘਟੀਆਂ ਕਿਸਮ ਦਾ ਵਾ-ਵੇਲਾ ਕਰਨਾ ਬਹੁਤ ਹੀ ਮੰਦਭਾਗਾ ਹੈ। ਉਨ੍ਹਾਂ ਕਿਹਾ ਕਿ ਕਿੰਨਾ ਚੰਗਾ ਹੁੰਦਾ ਕਿ ਅਜਿਹੀ ਸੌੜੀ ਰਾਜਨੀਤੀ ਤੋਂ ਉੱਪਰ ਉੱਠ ਇਕ ਸਿੱਖ ਵਜੋਂ ਸ. ਸਰਨਾ ਇਸ ਧਰਨੇ 'ਚ ਖੁਦ ਸ਼ਾਮਲ ਹੁੰਦਾ। ਉਨ੍ਹਾਂ ਕਿਹਾ ਕਿ ਸ. ਸਰਨਾ ਨੂੰ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਕਿ ਉਹ ਅਜਿਹੇ ਬਿਆਨ ਦੇ ਕੇ ਉਹ ਕਿਸ ਦੀ ਸੇਵਾ ਕਰ ਰਹੇ ਹਨ। ■

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਡੇਹਰੀ ਆਨਸੋਨ ਰੋਹਤਾਸ ਬਿਹਾਰ ਵਿਖੇ ਗੁਰਮਤਿ ਸਿਖਲਾਈ ਕੈਂਪ

ਸਿੱਖ ਮਿਸ਼ਨ (ਪੂਰਬੀ ਭਾਰਤ) ਕਲਕੱਤਾ ਵੱਲੋਂ ਸਰਦੀਆਂ ਦੀਆਂ ਛੁੱਟੀਆਂ ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਡੇਹਰੀ ਆਨਸੋਨ ਰੋਹਤਾਸ ਬਿਹਾਰ ਵਿਖੇ ਸ. ਜਗਮੋਹਣ ਸਿੰਘ (ਗਿੱਲ) ਸਕੱਤਰ ਸਿੱਖ ਮਿਸ਼ਨ ਪੂਰਬੀ ਭਾਰਤ ਦੀ ਨਿਗਰਾਨੀ ਹੇਠ ਮਿਤੀ ੨੩-੧੨-੨੦੧੦ ਤੋਂ ੨੭-੧੨-੨੦੧੦ ਤਕ ਬੱਚਿਆਂ ਦਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਸਾਸਾਰਾਮ ਅਤੇ ਡੇਹਰੀ ਆਨਸੋਨ ਦੇ ੧੦੦ ਬੱਚਿਆਂ ਨੇ ਭਾਗ ਲਿਆ। ਬੱਚਿਆਂ ਨੂੰ ਗੁਰਬਾਣੀ ਅਤੇ ਇਤਿਹਾਸ ਦੀ ਜਾਣਕਾਰੀ ਸਿੱਖ ਮਿਸ਼ਨ ਕਲਕੱਤਾ ਪੂਰਬੀ ਭਾਰਤ ਦੇ ਪ੍ਰਚਾਰਕ ਭਾਈ ਹਰਵਿੰਦਰ ਸਿੰਘ ਅਤੇ ਭਾਈ ਪ੍ਰਗਟ ਸਿੰਘ ਨੇ ਦਿੱਤੀ। ਅੰਤਿਮ ਦਿਨ ਬੱਚਿਆਂ ਦੀ ਹੌਸਲਾ-ਅਫ਼ਜ਼ਾਈ ਲਈ ਬੱਚਿਆਂ ਨੂੰ ਇਨਾਮ ਦਿੱਤੇ ਗਏ। ਇਸ ਮੌਕੇ 'ਤੇ ਸ. ਸੁਰਜੀਤ ਸਿੰਘ ਪ੍ਰਧਾਨ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਡੇਹਰੀ ਆਨਸੋਨ, ਸ. ਕੁਲਦੀਪ ਸਿੰਘ ਸਕੱਤਰ, ਜਥੇ: ਸਰਬਜੀਤ ਸਿੰਘ ਜਥੇਦਾਰ ਸਾਸਾਰਾਮ ਅਤੇ ਡੇਹਰੀ ਆਨਸੋਨ ਦੇ ਨੌਜਵਾਨ ਜਿਨ੍ਹਾਂ ਨੇ ਦਿਨ-ਰਾਤ ਬੱਚਿਆਂ ਦੇ ਠਹਿਰਨ ਅਤੇ ਖਾਣ-ਪੀਣ ਦੀਆਂ ਲੋੜਾਂ ਪੂਰੀਆਂ ਕਰਨ ਪੱਖੋਂ ਸਹਿਯੋਗ ਦਿੱਤਾ।

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਧਰਮ ਪ੍ਰਚਾਰ ਲਹਿਰ ਵੱਲੋਂ ਪਿੰਡ ਕੰਗ ਵਿਖੇ ਧਾਰਮਿਕ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ਅਰੰਭ ਕੀਤੀ ਗਈ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ ਧਾਰਮਿਕ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ੩੦ ਅਕਤੂਬਰ ਨੂੰ ਪਿੰਡ ਕੰਗ ਜ਼ਿਲ੍ਹਾ ਤਰਨ ਤਾਰਨ ਵਿਖੇ ਕਰਵਾਇਆ ਗਿਆ। ਸਮਾਗਮ ਦੌਰਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਭਾਈ ਜਗਤਾਰ ਸਿੰਘ ਦੇ ਜਥੇ ਨੇ ਕੀਰਤਨ ਰਾਹੀ ਸੰਗਤਾਂ ਨੂੰ ਨਿਹਾਲ ਕੀਤਾ। ਉਪਰੰਤ ਭਾਈ ਦੇਸਾ ਸਿੰਘ ਦਲੇਰ ਅਤੇ ਬੀਬੀ ਅਮਨਦੀਪ ਕੌਰ ਦੇ ਢਾਡੀ ਜਥੇ ਨੇ ਹਾਜ਼ਰ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ੨੯੫ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ ਅਤੇ ੧੨ ਨੌਜਵਾਨਾਂ ਨੂੰ ਨਸ਼ਾ ਛੱਡਣ ਲਈ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ। ਇਸ ਮੌਕੇ ਜਥੇਦਾਰ ਬਲਦੇਵ ਸਿੰਘ ਨੇ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ। ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖ਼ਾਲਸਾ ਨੇ ਉਚੇਚੇ ਤੌਰ 'ਤੇ ਸ਼ਮੂਲੀਅਤ ਕੀਤੀ। ਸਮਾਗਮ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ੬੦ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਕਕਾਰ ਅਤੇ ਧਾਰਮਿਕ ਲਿਟਰੇਚਰ ਦਿੱਤਾ ਗਿਆ। ਇਸ ਮੌਕੇ ਬਾਬਾ ਗੱਜਣ ਸਿੰਘ ਤਰਨਾ ਦਲ, ਬਾਬਾ ਬਲਵਿੰਦਰ ਸਿੰਘ ਖਡੂਰ ਸਾਹਿਬ ਵਾਲੇ, ਬਾਬਾ ਸੁਖਵੰਤ ਸਿੰਘ ਜਲਾਲਾਬਾਦ, ਸਰਪੰਚ ਜਗਜੀਤ ਸਿੰਘ, ਸ. ਹਰਦੇਵ ਸਿੰਘ ਨਾਗੋਕੇ, ਕੈਪਟਨ ਕਰਤਾਰ ਸਿੰਘ, ਸ. ਤਮਿੰਦਰ ਸਿੰਘ ਮੀਡੀਆ ਸਲਾਹਕਾਰ, ਸ. ਤਜਿੰਦਰ ਸਿੰਘ, ਸ. ਮੁਖਤਾਰ ਸਿੰਘ, ਸ. ਮੱਖਣ ਸਿੰਘ, ਬਾਬਾ ਬਚਿੱਤਰ ਸਿੰਘ, ਕੈਪਟਨ ਬਲਦੇਵ ਸਿੰਘ, ਸ. ਪਰਗਟ ਸਿੰਘ, ਭਾਈ ਤੇਜਿੰਦਰ ਸਿੰਘ ਪ੍ਰਚਾਰਕ, ਸ. ਅਰਜਨ ਸਿੰਘ ਡੀ.ਐੱਸ.ਪੀ. ਅਤੇ ਵੱਡੀ ਗਿਣਤੀ ਵਿਚ ਇਲਾਕੇ ਦੀਆਂ ਸੰਗਤਾਂ ਹਾਜ਼ਰ ਸਨ। ਧਰਮ ਪ੍ਰਚਾਰ ਲਹਿਰ ਵੱਲੋਂ ਪਾਕਿਸਤਾਨ ਸਥਿਤ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਭੇਜੇ ਗਏ ਇਸ ੮ਵੇਂ ਜਥੇ 'ਚ ਧਰਮ ਪ੍ਰਚਾਰ ਲਹਿਰ ਦੌਰਾਨ ਅੰਮ੍ਰਿਤਪਾਨ ਕਰਨ ਵਾਲੇ, ਕੇਸ ਰੱਖਣ ਵਾਲੇ, ਨਸ਼ਾ ਤਿਆਗਣ ਵਾਲੇ ਅਤੇ ਧਰਮ ਪ੍ਰਚਾਰ ਲਹਿਰ ਦੇ ਬਠਿੰਡਾ, ਮੁਕਤਸਰ ਦੇ ਮੁੱਖ ਸੇਵਾਦਾਰ ਸਿੰਘ ਅਤੇ ਸਿੰਘਣੀਆਂ ਸ਼ਾਮਲ ਸਨ। ਜਥੇ ਨਾਲ ਗਏ ਯਾਤਰੀਆਂ ਵੱਲੋਂ ੨੦ ਨਵੰਬਰ ਨੂੰ ਗੁਰਦੁਆਰਾ ਪੰਜਾ ਸਾਹਿਬ ਦੇ ਦਰਸ਼ਨ ਕਰਨ ਉਪਰੰਤ, ੨੧ ਨੂੰ ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਗੁਰੂ ਨਾਨਕ ਪਾਤਸ਼ਾਹ ਦੇ ਪ੍ਰਕਾਸ਼ ਪੁਰਬ ਨੂੰ ਖਾਲਸਾਈ ਰਵਾਇਤਾਂ ਅਨੁਸਾਰ ਮਨਾਇਆ ਗਿਆ। ਉਪਰੰਤ ਡੇਹਰਾ ਕਰਤਾਰਪੁਰ ਸਾਹਿਬ ਵਿਖੇ ਸਮਾਗਮ ਦੌਰਾਨ ਗਿਆਨੀ ਬਲਦੇਵ ਸਿੰਘ ਅਤੇ ਨਾਲ ਗਏ ਸਿੰਘਾਂ ਵੱਲੋਂ ਕੀਰਤਨ ਦੀ ਹਾਜ਼ਰੀ ਭਰੀ ਗਈ ਅਤੇ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ ਗਏ। ਇਹ ਜਥਾ ੨੨ ਅਤੇ ੨੩ ਨਵੰਬਰ ਨੂੰ ਗੁਰਦੁਆਰਾ ਰੋੜੀ ਸਾਹਿਬ ਅਤੇ ਐਮਨਾਬਾਦ ਦੇ ਲਾਗੇ ਲੱਗਦੇ ਸਾਰੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਉਪਰੰਤ ੨੪ ਨਵੰਬਰ ਨੂੰ ਵਾਪਸ

ਪਰਤਿਆ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਦੀਆਂ ਧਰਮ ਪ੍ਰਚਾਰ ਸਰਗਰਮੀਆਂ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਸ੍ਰੀ ਜੀਵਨ ਸਿੰਘ ਨਗਰ ਬੱਸ ਸਟੈਂਡ ਤਹਿ: ਰਾਣੀਆਂ, ਜ਼ਿਲ੍ਹਾ ਸਿਰਸਾ (ਹਰਿਆਣਾ) ਵਿਖੇ ਸ਼ਹੀਦ ਬਾਬਾ ਜੀਵਨ ਸਿੰਘ ਜੀ ਦੀ ਯਾਦ ਵਿਚ ਮਿਤੀ ੨੬ ਨਵੰਬਰ ਤੋਂ ੨੮ ਨਵੰਬਰ ਤਕ ਤਿੰਨ ਦਿਨਾਂ ਦਾ ਗੁਰਮਤਿ ਸਮਾਗਮ ਕਰਵਾਇਆ ਗਿਆ। ਮਿਤੀ ੨੬ ਨਵੰਬਰ ਦਿਨ ਸ਼ੁੱਕਰਵਾਰ ਨੂੰ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਪਾਠ ਦੀ ਅਰੰਭਤਾ ਕੀਤੀ ਗਈ ਅਤੇ ਉਸੇ ਦਿਨ ਨਸ਼ਾ-ਛੁਡਾਊ ਕੈਂਪ ਵੀ ਲਗਾਇਆ ਗਿਆ। ਮਿਤੀ ੨੭ ਨਵੰਬਰ ਨੂੰ ਗੁਰਮਤਿ ਗੋਸ਼ਟੀ ਅਤੇ ਕਵੀ ਦਰਬਾਰ ਕਰਵਾਇਆ ਗਿਆ ਜਿਸ ਵਿਚ ਭਾਈ ਵਰਿਆਮ ਸਿੰਘ ਪਿਆਸਾ, ਭਾਈ ਜੋਗਿੰਦਰ ਸਿੰਘ ਮੁਕਤਾ, ਭਾਈ ਲਖਵਿੰਦਰ ਸਿੰਘ (ਬਾਜਵਾ), ਭਾਈ ਸਤਵੀਰ ਸਿੰਘ ਅਤੇ ਭਾਈ ਬਿਬੇਕ ਸਿੰਘ ਕਵੀ ਸਾਹਿਬਾਨ ਨੇ ਸੰਗਤਾਂ ਨੂੰ ਸਿੱਖ ਇਤਿਹਾਸ ਬਾਰੇ ਜਾਣੂ ਕਰਵਾਇਆ। ਮਿਤੀ ੨੮ ਨਵੰਬਰ ਨੂੰ ਸਮਾਗਮ ਦੀ ਸਮਾਪਤੀ ਸਮੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸਜੇ ਦੀਵਾਨ ਵਿਚ ਭਾਈ ਗੁਰਜਿੰਦਰ ਸਿੰਘ (ਹਜ਼ੂਰੀ ਰਾਗੀ ਜਥਾ ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ) ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਢਾਡੀ ਜਥੇ ਭਾਈ ਲਖਵਿੰਦਰ ਸਿੰਘ 'ਪਾਰਸ' ਅਤੇ ਭਾਈ ਹਰਵਿੰਦਰ ਸਿੰਘ (ਬੱਗਾ) ਨੇ ਸੰਗਤਾਂ ਨੂੰ ਢਾਡੀ-ਵਾਰਾਂ ਸੁਣਾਈਆਂ। ਭਾਈ ਜਰਨੈਲ ਸਿੰਘ 'ਸੁਮਨ' ਤੇ ਭਾਈ ਜਸਵਿੰਦਰ ਸਿੰਘ 'ਜੱਸ' ਦੇ ਢਾਡੀ ਜਥਿਆਂ ਨੇ ਵੀ ਦੀਵਾਨ ਵਿਚ ਆਪਣੀ ਹਾਜ਼ਰੀ ਭਰੀ ਅਤੇ ਇਨ੍ਹਾਂ ਤੋਂ ਇਲਾਵਾ ਭਾਈ ਪਾਲ ਸਿੰਘ ਤੰਤੀਸਾਜ਼ ਵਾਦਕ, ਦੇਹਰਾਦੂਨ ਨੇ ਵੀ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ।

ਮਿਸ਼ਨ ਵੱਲੋਂ ਗੁਰਦੁਆਰਾ ਸੀਸਗੰਜ ਪਾਤਸ਼ਾਹੀ ਨੌਵੀਂ ਤਰਾਵੜੀ ਵਿਖੇ ਮਿਤੀ ੧੦-੧੨-੨੦੧੦ ਨੂੰ , ਮਿਤੀ ੧੮-੧੨-੨੦੧੦ ਨੂੰ ਗੁਰਦੁਆਰਾ ਨਾਨਕ ਦਰਬਾਰ, ਪਿੰਡ ਨਗਲਾ, ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਦੌਰਾਨ ੬੮ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ਪੰਜਾਂ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਸਾਹਿਬਾਨ ਨੇ ਨਿਭਾਈ। ਅੰਮ੍ਰਿਤ-ਅਭਿਲਾਖੀਆਂ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਰਹਿਤ ਮਰਯਾਦਾ ਅਤੇ ਕਕਾਰ ਭੇਟਾ ਰਹਿਤ ਦਿੱਤੇ ਗਏ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਮੁਖ ਸਿੰਘ ਹੈੱਡ ਗ੍ਰੰਥੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਮਹੀਨਾ ਨਵੰਬਰ ਅਤੇ ਦਸੰਬਰ ੨੦੧੦ ਵਿਚ ਪੰਜਾਬ ਅਤੇ ਪੰਜਾਬ ਤੋਂ ਬਾਹਰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਦਾ ਵੇਰਵਾ ਇਸ ਪ੍ਰਕਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੩-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੮੫ |
| ੩-੧੧-੨੦੧੦ | ਪਿੰਡ ਘੁਕੂਵਾਲਾ (ਫਿਰੋਜ਼ਪੁਰ) | ੮੩ |

| | | |
|---|---|---|
| ੫-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬ |
| ੬-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੨੦ |
| ੬-੧੧-੨੦੧੦ | ਪਿੰਡ ਭੰਡੀਆ ਔਲਖ ਗੁ: ਦਮਦਮਾ ਸਾਹਿਬ (ਅੰਮ੍ਰਿਤਸਰ) | ੧੧੦ |
| ੭-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੭੭ |
| ੭-੧੧-੨੦੧੦ | ਪਿੰਡ ਮੂਧਲ (ਅੰਮ੍ਰਿਤਸਰ) | ੨੦੦ |
| ੧੦-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੬੮ |
| ੧੦-੧੧-੨੦੧੦ | ਗੁ: ਬਾਬਾ ਸਿਲਵਰਾਂ ਜੀ ਸ਼ਹੀਦ (ਸ੍ਰੀ ਅੰਮ੍ਰਿਤਸਰ) | ੧੦੭ |
| ੧੩-੧੧-੨੦੧੦ | ਗੁ: ਸ਼ਹੀਦਾਂ ਪਿੰਡ ਜਲਾਲਾਬਾਦ (ਸ੍ਰੀ ਅੰਮ੍ਰਿਤਸਰ) | ੨੭ |
| ੧੪-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੪ |
| ੧੪-੧੧-੨੦੧੦ | ਗੁ: ਬਾਬਾ ਦੀਪ ਸਿੰਘ ਜੀ ਸ਼ਹੀਦ, ਪਿੰਡ ਪਹੂਵਿੰਡ (ਤਰਨਤਾਰਨ) | ੩੪ |
| ੧੭-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੭ |
| ੧੯-੧੧-੨੦੧੦ | ਗੁਰਦੁਆਰਾ ਨਨਕਾਣਾ ਸਾਹਿਬ (ਪਾਕਿਸਤਾਨ) | ੮੧ |
| ੨੧-੧੧-੨੦੧੦ | ਗੁਰਦੁਆਰਾ ਪੰਜਾ ਸਾਹਿਬ (ਪਾਕਿਸਤਾਨ) | ੨੧ |
| ੨੧-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੨੩ |
| ੨੪-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੧ |
| ੨੬-੧੧-੨੦੧੦ | ਪਿੰਡ ਭਾਮੀਆਂ ਖੁਰਦ, ਲੁਧਿਆਣਾ | ੨੨ |
| ੨੭-੧੧-੨੦੧੦ | ਪਿੰਡ ਭਾਮੀਆਂ ਕਲਾਂ, ਲੁਧਿਆਣਾ | ੧੧ |
| ੨੮-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੨੭ |
| ੨੮-੧੧-੨੦੧੦ | ਪਿੰਡ ਤਾਜਪੁਰ, ਲੁਧਿਆਣਾ | ੬੬ |
| ੨੯-੧੧-੨੦੧੦ | ਪਿੰਡ ਸਾਹਬਾਣਾ, ਲੁਧਿਆਣਾ | ੨੭ |
| ੨੯-੧੧-੨੦੧੦ | ਪਿੰਡ ਗੱਗੋਮਾਹਲ (ਸ੍ਰੀ ਅੰਮ੍ਰਿਤਸਰ) | ੧੦੬ |
| ੩੦-੧੧-੨੦੧੦ | ਪਿੰਡ ਖਾਸੀਕਲਾਂ, ਲੁਧਿਆਣਾ | ੩੪ |
| ੧-੧੧-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੦ |
| ੧-੧੨-੨੦੧੦ | ਪਿੰਡ ਖਾਸੀ ਖੁਰਦ, ਲੁਧਿਆਣਾ | ੬੨ |
| ੨-੧੨-੨੦੧੦ | ਪਿੰਡ ਜੀਵਨਪੁਰ, ਲੁਧਿਆਣਾ | ੧੮ |
| ੩-੧੨-੨੦੧੦ | ਪਿੰਡ ਬੌਂਕੜ, ਲੁਧਿਆਣਾ | ੧੪੦ |
| ੩-੧੨-੨੦੧੦ | ਪਿੰਡ ਭਜਰਾਲ, ਧਾਰੀਵਾਲ (ਗੁਰਦਾਸਪੁਰ) | ੭੩ |
| ੫-੧੨-੨੦੧੦ | ਪਿੰਡ ਨੌਸ਼ਹਿਰਾ ਢਾਲਾ, ਬਾਬਾ ਜੱਲਣ ਜੀ (ਤਰਨਤਾਰਨ) | ੬੬ |
| ੫-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੫੪ |
| ੮-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੪੨ |
| ੧੦-੧੨-੨੦੧੦ | ਪਿੰਡ ਅਮਰਕੋਟ (ਤਰਨਤਾਰਨ) | ੧੨੪ |
| ੧੧-੧੨-੨੦੧੦ | ਪਿੰਡ ਠੱਠੀਖਾਰਾ (ਤਰਨਤਾਰਨ) | ੫੩ |
| ੧੨-੧੨-੨੦੧੦ | ਲੋਹੀਆਂ, ਸ਼ਾਹਕੋਟ (ਜਲੰਧਰ) | ੪੧ |
| ੧੩-੧੨-੨੦੧੦ | ਪਿੰਡ ਸਿਊਦਾ (ਪਟਿਆਲਾ) | ੭ |
| ੧੪-੧੨-੨੦੧੦ | ਪਿੰਡ ਹਰਦਾਸਪੁਰ (ਪਟਿਆਲਾ) | ੩੪ |

| | | |
|---|---|---|
| ੧੫-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੮ |
| ੧੫-੧੨-੨੦੧੦ | ਪਿੰਡ ਚਲੈਲਾ (ਪਟਿਆਲਾ) | ੮੨ |
| ੧੬-੧੨-੨੦੧੦ | ਪਿੰਡ ਖਲੀਏਵਾਲ (ਪਟਿਆਲਾ) | ੨੨ |
| ੧੭-੧੨-੨੦੧੦ | ਪਿੰਡ ਕਸਿਆਣਾ (ਪਟਿਆਲਾ) | ੯੦ |
| ੧੮-੧੨-੨੦੧੦ | ਪਿੰਡ ਰੌਗਲਾ (ਪਟਿਆਲਾ) | ੩੫ |
| ੧੮-੧੨-੨੦੧੦ | ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਸਕੂਲ, ਕੁਰੇਸ਼ੀਆ (ਜਲੰਧਰ) | ੩੫ |
| ੧੯-੧੨-੨੦੧੦ | ਪਿੰਡ ਲਚਕਾਣੀ (ਪਟਿਆਲਾ) | ੮੫ |
| ੨੦-੧੨-੨੦੧੦ | ਪਿੰਡ ਲੰਗ (ਪਟਿਆਲਾ) | ੧੦੦ |
| ੨੧-੧੨-੨੦੧੦ | ਗੁ: ਬਾਬਾ ਸਾਧੂ ਸਿੰਘ ਜੀ (ਸ੍ਰੀ ਅੰਮ੍ਰਿਤਸਰ) | ੪੫ |
| ੨੨-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੧੫ |
| ੨੪-੧੨-੨੦੧੦ | ਪਿੰਡ ਮਰਹਾਣਾ (ਤਰਨਤਾਰਨ) | ੨੬ |
| ੨੬-੧੨-੨੦੧੦ | ਪਿੰਡ ਭੰਗਾਲੀ ਕਲਾਂ (ਸ੍ਰੀ ਅੰਮ੍ਰਿਤਸਰ) | ੫੫ |
| ੨੬-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੦ |
| ੨੬-੧੨-੨੦੧੦ | ਛਾਉਣੀ ਨਿਹੰਗ ਸਿੰਘ (ਜਲੰਧਰ) | ੧੭ |
| ੨੯-੧੨-੨੦੧੦ | ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ | ੧੩੫ |
| ੨੯-੧੨-੨੦੧੦ | ਪ੍ਰਚਾਰ ਵਹੀਰ ਹਲਕਾ ਜੈਤੋ ਪਿੰਡ ਦਬੜੀ ਖਾਨਾ (ਫਰੀਦਕੋਟ) | ੬੫ |
| ੩੦-੧੨-੨੦੧੦ | ਦਸਮੇਸ਼ ਨਗਰ, ਢਪਈ (ਸ੍ਰੀ ਅੰਮ੍ਰਿਤਸਰ) | ੬੨ |
| ੩੦-੧੨-੨੦੧੦ | ਪਿੰਡ ਕੋਟਲੀ (ਗੁਰਦਾਸਪੁਰ) | ੧੭ |
| ੩੦-੧੨-੨੦੧੦ | ਪਿੰਡ ਰਾਮਗੜ੍ਹ ਭੁਲੱਥ (ਕਪੂਰਥਲਾ) | ੨੮ |
| ੩੧-੧੨-੨੦੧੦ | ਪਿੰਡ ਮਹਿਲੜ (ਫਰੀਦਕੋਟ) | ੮ |

## ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਕਰਨਪੁਰ ਵਿਖੇ ਗੁਰਮਤਿ ਸਮਾਗਮ

ਜਥੇਦਾਰ ਸੁਰਜੀਤ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸ੍ਰੀ ਕਰਨਪੁਰ ਜ਼ਿਲ੍ਹਾ ਸ੍ਰੀ ਗੰਗਾਨਗਰ (ਰਾਜਸਥਾਨ) ਵਿਖੇ ਮਹਾਨ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਪਿੰਡਾਂ ਅਤੇ ਸ਼ਹਿਰਾਂ ਵਿਚ ਸੰਗਤਾਂ ਨੂੰ ਪ੍ਰੇਰਨਾ ਕਰ ਕੇ ਸ਼ਬਦ-ਗੁਰੂ ਨਾਲ ਜੋੜਿਆ ਗਿਆ। ਮਿਤੀ ੫-੧੨-੨੦੧੦ ਨੂੰ ਗੁਰਦੁਆਰਾ ਸਾਹਿਬ ਵਿਖੇ ਮਹਾਨ ਗੁਰਮਤਿ ਸਮਾਗਮ ਹੋਇਆ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਤਿਕਾਰਯੋਗ ਸ. ਅਵਤਾਰ ਸਿੰਘ ਜੀ ਨੇ ਗੁਰਦੁਆਰਾ ਸਾਹਿਬ ਦੇ ਲੰਗਰ-ਘਰ ਦਾ ਨੀਂਹ ਪੱਥਰ ਰੱਖਿਆ ਤੇ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਇਸ ਮੌਕੇ ਸ. ਅਵਤਾਰ ਸਿੰਘ ਸਕੱਤਰ ਵੀ ਹਾਜ਼ਰ ਸਨ। ਮਿਤੀ ੫-੧੨-੧੦ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ, ਜਿਸ ਵਿਚ ੪੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਪੰਜ ਪਿਆਰੇ ਸਾਹਿਬਾਨ ਦੀ ਸੇਵਾ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਵੱਲੋਂ ਨਿਭਾਈ ਗਈ ਅਤੇ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਟੇਜ ਦੀ ਸੇਵਾ ਸ. ਸਵਰਨ ਸਿੰਘ ਮੰਗਾ ਨੇ ਨਿਭਾਈ ਅਤੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਵਲਟੋਹਾ ਬਲਾਕ (ਤਰਨਤਾਰਨ) ਵਿਖੇ ਗੁਰਮਤਿ/ਅੰਮ੍ਰਿਤ-ਸੰਚਾਰ

ਭਾਈ ਗੁਰਬਚਨ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੦-੧੨-੨੦੧੦ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਦੇ ਸੰਬੰਧ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਮੰਡੀ ਅਮਰਕੋਟ ਤਹਿ: ਪੱਟੀ ਜ਼ਿਲ੍ਹਾ ਤਰਨਤਾਰਨ ਵਿਖੇ ਧਰਮ ਪ੍ਰਚਾਰ ਲਹਿਰ, ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਵਲਟੋਹਾ ਬਲਾਕ ਵਿਚ ਮਹਾਨ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵੱਲੋਂ ਇਲਾਕੇ ਦੇ ਸਹਿਯੋਗ ਨਾਲ ਕਰਵਾਇਆ ਗਿਆ ਜਿਸ ਵਿਚ ੧੨੪ ਪ੍ਰਾਣੀ ਅੰਮ੍ਰਿਤ ਛਕ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ। ਇਸ ਸਮਾਗਮ ਨੂੰ ਸਫ਼ਲ ਕਰਨ ਹਿਤ ਇਲਾਕੇ ਦੇ ਵੱਖ-ਵੱਖ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਸਮਾਗਮ ਵਿਚ ਵਿਸ਼ੇਸ਼ ਤੌਰ 'ਤੇ ਪਹੁੰਚੇ ਭਾਈ ਸਾਹਿਬ ਭਾਈ ਬਲਦੇਵ ਸਿੰਘ ਮੁਖੀ ਧਰਮ ਪ੍ਰਚਾਰ ਲਹਿਰ ਨੇ ਸੰਗਤਾਂ ਨੂੰ ਪ੍ਰੇਰਨਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ ਤੇ ਸ. ਵਿਰਸਾ ਸਿੰਘ ਵਲਟੋਹਾ ਐਮ.ਐਲ.ਏ. ਸ. ਜਗਜੀਤ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਮਾਸਟਰ ਸ਼ਿੰਗਾਰ ਸਿੰਘ ਜੋਧ ਸਿੰਘ ਵਾਲਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਅਮਰੀਕ ਸਿੰਘ ਸਰਪੰਚ ਜੋਧਪੁਰੀ, ਸ. ਦਲਜੀਤ ਸਿੰਘ ਸਾਬਕਾ ਚੇਅਰਮੈਨ, ਸ. ਰਤਨ ਸਿੰਘ ਮੁੱਖ ਸੇਵਾਦਾਰ ਗੁਰਦੁਆਰਾ ਸਾਹਿਬ, ਸੂਬੇਦਾਰ ਦਰਸ਼ਨ ਸਿੰਘ, ਸ. ਬਹਾਲ ਸਿੰਘ, ਸ. ਗੁਰਦੇਵ ਸਿੰਘ, ਸ. ਰਸਾਲ ਸਿੰਘ ਤੇ ਸਮੁੱਚੀ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਅਤੇ ਹੈੱਡ ਗ੍ਰੰਥੀ ਗਿਆਨੀ ਗੁਰਦੇਵ ਸਿੰਘ ਅਤੇ ਰਾਗੀ ਭਾਈ ਬਲਜੀਤ ਸਿੰਘ ਲਾਖਣਾ ਅਤੇ ਭਾਈ ਤੇਜਿੰਦਰ ਸਿੰਘ ਪ੍ਰਚਾਰਕ ਨੇ ਵੀ ਬਹੁਤ ਭਰਵਾਂ ਸਹਿਯੋਗ ਦਿੱਤਾ।

## ਗੁਰਦੁਆਰਾ ਬੇਰ ਸਾਹਿਬ (ਸੁਲਤਾਨਪੁਰ ਲੋਧੀ) ਵਿਖੇ ੧੧-ਰੋਜ਼ਾ ਪਾਠ ਬੋਧ ਅਤੇ ਗੁਰਮਤਿ ਵਿਚਾਰ ਸਮਾਗਮ

ਦੋਆਬਾ ਪ੍ਰਚਾਰ ਵਹੀਰ, ਧਰਮ ਪ੍ਰਚਾਰ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਸਮਰਪਿਤ ਗੁਰਦੁਆਰਾ ਬੇਰ ਸਾਹਿਬ, ਸੁਲਤਾਨਪੁਰ ਲੋਧੀ (ਕਪੂਰਥਲਾ) ਵਿਖੇ ਮਿਤੀ ੧੪ ਤੋਂ ੨੪ ਅਕਤੂਬਰ ੨੦੧੦ ਤਕ ੧੧-ਰੋਜ਼ਾ ਪਾਠ-ਬੋਧ ਅਤੇ ਗੁਰਮਤਿ ਵਿਚਾਰ ਸਮਾਗਮ ਕਰਵਾਇਆ ਗਿਆ ਜਿਸ ਦੀ ਅਰੰਭਤਾ ਸਮੇਂ ਜਥੇਦਾਰ ਗਿਆਨੀ ਤਰਲੋਚਨ ਸਿੰਘ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਜਥੇਦਾਰ ਸੁਰਜੀਤ ਸਿੰਘ ਇੰਚਾਰਜ ਦੋਆਬਾ ਪ੍ਰਚਾਰ ਵਹੀਰ, ਜਥੇਦਾਰ ਸ਼ਿੰਗਾਰਾ ਸਿੰਘ ਲੋਹੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਹਰਜੀਤ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ, ਭਾਈ ਹਰਜੀਤ ਸਿੰਘ ਪ੍ਰਚਾਰਕ, ਭਾਈ ਗੁਰਭਾਗ ਸਿੰਘ ਪ੍ਰਚਾਰਕ ਅਤੇ ਭਾਈ ਜੋਗਾ ਸਿੰਘ ਹੈੱਡ ਗ੍ਰੰਥੀ ਅਤੇ ਅਖੰਡ ਪਾਠੀ ਸਿੰਘ ਸ਼ਾਮਲ ਹੋਏ।

ਕੈਂਪ ਦੇ ਵੱਖ-ਵੱਖ ਦਿਨਾਂ ਵਿਚ ਗੁਰਬਾਣੀ ਸੰਥਿਆ ਦੀ ਕਲਾਸ ਭਾਈ ਗੁਰਭਾਗ ਸਿੰਘ ਪ੍ਰਚਾਰਕ ਅਤੇ ਭਾਈ ਭਰਪੂਰ ਸਿੰਘ ਅਰਦਾਸੀਆ ਸ੍ਰੀ ਹਰਿਮੰਦਰ ਸਾਹਿਬ ਨੇ ਲਗਾਈ। ਸਿੱਖ ਰਹਿਤ ਮਰਯਾਦਾ ਅਤੇ ਇਤਿਹਾਸ ਸੰਬੰਧੀ ਭਾਈ ਹਰਜੀਤ ਸਿੰਘ ਨੇ ਜਾਣਕਾਰੀ ਦਿੱਤੀ। ਗੁਰਮਤਿ ਅਤੇ ਮਨਮਤਿ ਸੰਬੰਧੀ ਭਾਈ ਇੰਦਰਜੀਤ ਸਿੰਘ ਗੋਗੋਆਣੀ ਨੇ ਵਿਚਾਰ ਸਾਂਝੇ ਕੀਤੇ ਅਤੇ ਸ. ਵਰਿਆਮ ਸਿੰਘ ਡਾਇਰੈਕਟਰ, ਸਿੱਖ-ਇਤਿਹਾਸ ਖੋਜ ਬੋਰਡ ਨੇ ਵਿਸ਼ੇਸ਼ ਤੌਰ 'ਤੇ

ਪਹੁੰਚ ਕੇ ਗ੍ਰੰਥੀ/ਅਖੰਡ ਪਾਠੀ ਸਿੰਘਾਂ ਨੂੰ ਸਿੱਖ ਰਹਿਤ ਮਰਯਾਦਾ ਸੰਬੰਧੀ ਜਾਣਕਾਰੀ ਦਿੱਤੀ। ਕੈਂਪ ਦੌਰਾਨ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਸ਼ੇਸ਼ ਤੌਰ 'ਤੇ ਪੁੱਜੇ। ਉਨ੍ਹਾਂ ਨੇ ਗੁਰਮਤਿ ਸੰਬੰਧੀ ਅਤੇ ਸ਼ੁੱਧ ਗੁਰਬਾਣੀ-ਉਚਾਰਨ ਸੰਬੰਧੀ ਵੀ ਚਾਨਣਾ ਪਾਇਆ। ਇੱਥੇ ਪੁੱਜਣ ਦੌਰਾਨ ਜਥੇਦਾਰ ਸੁਰਜੀਤ ਸਿੰਘ, ਜਥੇਦਾਰ ਸ਼ਿੰਗਾਰਾ ਸਿੰਘ ਲੋਹੀਆਂ, ਬਾਬਾ ਜਗਜੀਤ ਸਿੰਘ ਹਰਖੋਵਾਲ, ਸ. ਜਰਨੈਲ ਸਿੰਘ ਮੈਨੇਜਰ ਵੱਲੋਂ ਉਨ੍ਹਾਂ ਨੂੰ ਸਨਮਾਨ-ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਕੈਂਪ ਲਈ ਸ. ਜਰਨੈਲ ਸਿੰਘ ਮੈਨੇਜਰ, ਸ. ਬਲਦੇਵ ਸਿੰਘ ਪ੍ਰਿੰਸੀਪਲ, ਬੇਬੇ ਨਾਨਕੀ ਸਿੱਖ ਮਿਸ਼ਨਰੀ ਕਾਲਜ ਸੁਲਤਾਨਪੁਰ ਲੋਧੀ ਵੱਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ ਅਤੇ ਕੈਂਪ ਦੀ ਸਫਲਤਾ ਲਈ ਭਾਈ ਹਰਜੀਤ ਸਿੰਘ ਪ੍ਰਚਾਰਕ, ਭਾਈ ਤਜਿੰਦਰ ਸਿੰਘ ਕੰਗ (ਪ੍ਰਚਾਰਕ), ਭਾਈ ਜਗਦੀਸ਼ ਸਿੰਘ ਤਿਹਾੜਾ (ਢਾਡੀ ਜਥਾ), ਭਾਈ ਮਹਿੰਦਰ ਸਿੰਘ ਕਵੀਸ਼ਰ ਵੱਲੋਂ ਵੱਖ-ਵੱਖ ਪਿੰਡਾਂ 'ਚ ਰਾਤਰੀ ਦੇ ਦੀਵਾਨ ਵੀ ਸਜਾਏ ਗਏ। ਕੈਂਪ ਵਿਚ ਕੁੱਲ ੨੭੦ ਦੇ ਕਰੀਬ ਗ੍ਰੰਥੀ/ਅਖੰਡ ਪਾਠੀ ਅਤੇ ਪ੍ਰਬੰਧਕਾਂ ਵੱਲੋਂ ਹਾਜ਼ਰੀ ਭਰੀ ਗਈ ਅਤੇ ੯ ਦਿਨ ਹਾਜ਼ਰੀ ਭਰਨ ਵਾਲਿਆਂ ਨੂੰ ਪ੍ਰਮਾਣ- ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ ਅਤੇ ਹੋਰ ਸਭ ਨੂੰ ਧਾਰਮਿਕ ਪੁਸਤਕਾਂ, ਸ਼ਬਦਾਰਥ ਭਾਗ-ਪਹਿਲਾ ਦੇ ਕੇ ਸਨਮਾਨਿਤ ਕੀਤਾ ਗਿਆ। ਕੈਂਪ ਦੀ ਸਮਾਪਤੀ ਮੌਕੇ ਦੋਆਬਾ ਪ੍ਰਚਾਰ ਵਹੀਰ ਦੇ ਇੰਚਾਰਜ ਜਥੇ. ਸੁਰਜੀਤ ਸਿੰਘ ਅਤੇ ਜਥੇਦਾਰ ਸ਼ਿੰਗਾਰਾ ਸਿੰਘ ਲੋਹੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਏ ਸਮੂਹ ਗ੍ਰੰਥੀ ਅਤੇ ਅਖੰਡ ਪਾਠੀ ਸਿੰਘਾਂ ਦਾ ਧੰਨਵਾਦ ਕੀਤਾ।

## ਗੁ: ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਭਾਈ ਸਲਵਿੰਦਰ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਗਰਨਾ ਸਾਹਿਬ ਅਤੇ ਗੁਰਦੁਆਰਾ ਸਾਹਿਬ ਦੇ ਸਮੂਹ ਸਟਾਫ ਦੇ ਸਹਿਯੋਗ ਸਦਕਾ ਹਰ ਮਹੀਨੇ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ ਜਿਸ ਦੌਰਾਨ ਹੇਠ ਲਿਖੇ ਵੇਰਵੇ ਅਨੁਸਾਰ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ:

| ਮਿਤੀ | ਪ੍ਰਾਣੀ |
|---|---|
| ੧੫-੫-੨੦੧੦ | ੬੭ |
| ੧੫-੬-੨੦੧੦ | ੪੯ |
| ੧੬-੭-੨੦੧੦ | ੩੩ |
| ੧੬-੮-੨੦੧੦ | ੨੫ |
| ੧੬-੯-੨੦੧੦ | ੫੪ |
| ੧੭-੧੦-੨੦੧੦ | ੪੯ |
| ੧੬-੧੧-੨੦੧੦ | ੫੦ |
| ੧੬-੧੨-੨੦੧੦ | ੨੨ |

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੨-੨੦੧੧*